ੴ ਵਾਹਿਗੁਰੂ ਜੀ ਕੀ ਫ਼ਤਹਿ ॥




ਪ੍ਰਕਾਸ਼ਨ ਨੰ: 284

# ਰਾਗ ਨਾਦ

## (ਗੁਰਬਾਣੀ ਸੰਗੀਤ)



ਲੇਖਕ

ਸ੍ਰ. ਜਗਜੀਤ ਸਿੰਘ 'ਕੋਹਾੜਕਾ'




ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

ੴ ਵਾਹਿਗੁਰੂ ਜੀ ਕੀ ਫ਼ਤਹਿ ॥




# (ਗੁਰਬਾਣੀ ਸੰਗੀਤ)




ਲੇਖਕ

**ਸ: ਜਗਜੀਤ ਸਿੰਘ 'ਕੋਹਾੜਕਾ'**

ਪ੍ਰਕਾਸ਼ਕ

## ਸਿੱਖ ਮਿਸ਼ਨਰੀ ਕਾਲਜ (ਰਜਿ:)

1051/14, ਫ਼ੀਲਡ ਗੰਜ, ਲੁਧਿਆਣਾ - 141008. ਫੋਨ : 0161-2663452

ਦਿੱਲੀ ਸਬ ਆਫ਼ਿਸ : ਸੀ-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ। ਫੋਨ : 011-25413986

ਜਲੰਧਰ ਆਫ਼ਿਸ : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ, ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ - 144002. ਫੋਨ : 0181-2430547

**Website : www.sikhmissionarycollege.net**
**E-mail : smcludh@satyam.net.in**

# RAG NAAD (PUNJABI)

**S. Jagjit Singh 'Koharka'**

Inderpal Singh Nabha , Bhupinder Singh Sangrur

ਸਹਾਇਕ :
ਇੰਦਰਪਾਲ ਸਿੰਘ ਨਾਭਾ, ਭੁਪਿੰਦਰ ਸਿੰਘ ਸੰਗਰੂਰ।



ਪਹਿਲਾ ਐਡੀਸ਼ਨ - ਸਤੰਬਰ 2002

ਪ੍ਰਕਾਸ਼ਕ :
ਸਿੱਖ ਮਿਸ਼ਨਰੀ ਕਾਲਜ (ਰਜਿ:)
1051, ਕੂਚਾ 14, ਫੀਲਡ ਗੰਜ,
ਲੁਧਿਆਣਾ - 141008, ਫੋਨ : **2663452**
E-Mail : smcludh@satyam.net.in
Website : www.sikhmissionarycollege.net

ਕੰਪਿਊਟਰ ਟਾਈਪ ਸੈਟਿੰਗ :
ਏਸ ਕੰਪਿਊਟਰ,
ਖਾਲਸਾ ਮੁਹੱਲਾ, ਧਰਮਪੁਰਾ ਬਾਜ਼ਾਰ,
ਪਟਿਆਲਾ - 147001
ਫੋਨ : 0175-2226304

# ਦੋ ਸ਼ਬਦ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਰਬ ਲੋਕਾਈ ਦੇ ਸਰਬ ਕਲਿਆਣ ਵਾਸਤੇ ਧੁਰ ਕੀ ਬਾਣੀ ਉਚਾਰ ਕੇ ਸਿੱਖ ਪੰਥ ਦੀ ਨੀਂਹ ਰੱਖੀ। ਗੁਰੂ ਸਾਹਿਬ ਨੇ ਆਪਣੀ ਸਮੁੱਚੀ ਬਾਣੀ ਰਾਗਾਂ ਦੇ ਅੰਤਰਗਤ ਉਚਾਰ ਕੇ ਗੁਰਮਤਿ ਸੰਗੀਤ ਦਾ ਮੁੱਢ ਬੰਨਿਆ। ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨਾਂ ਨੇ ਵੀ ਇਸੇ ਸਿਧਾਂਤ ਨੂੰ ਅੱਗੇ ਤੋਰਦਿਆਂ ਰਾਗਾਂ ਅਧੀਨ ਬਾਣੀ ਰਚੀ। ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਮੁੱਚੀ ਬਾਣੀ ਦੀ ਸੰਪਾਦਨਾ ਦਾ ਆਧਾਰ ਰਾਗਾਂ ਨੂੰ ਹੀ ਰੱਖਿਆ ਅਤੇ ਸਿੱਖ ਸੰਗਤਾਂ ਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਿਤ ਗੁਰਮਤਿ ਮਰਿਯਾਦਾ ਦੇ ਅੰਗਰਗਤ ਵਿਵਹਾਰਿਕ ਅਤੇ ਕ੍ਰਿਆਤਮਿਕ ਰੂਪ ਵਿਚ ਸ਼ਬਦ ਕੀਰਤਨ ਕਰਨ ਦੀ ਦਾਤ ਬਖਸ਼ੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਮੁੱਚੀ ਬਾਣੀ ਰਾਗ, ਰਹਾਉ, ਅੰਕ, ਘਰੁ ਅਤੇ ਵਿਭਿੰਨ ਗਾਇਨ ਰੂਪਾਂ ਨਾਲ ਸੰਬੰਧਿਤ ਸਿਰਲੇਖਾਂ ਅਧੀਨ ਪ੍ਰਾਪਤ ਹੁੰਦੀ ਹੈ।

ਸਿਖ ਮਿਸ਼ਨਰੀ ਕਾਲਜ, ਲੁਧਿਆਣਾ ਦਾ ਹਮੇਸ਼ਾਂ ਹੀ ਇਹ ਮਨੋਰਥ ਰਿਹਾ ਹੈ ਕਿ ਸਿੱਖ ਗੁਰੂ ਸਾਹਿਬਾਨਾਂ ਦੁਆਰਾ ਵਰੋਸਾਈ ਇਲਾਹੀ ਬਾਣੀ ਦੇ ਭਾਵਾਂ ਦਾ ਸੰਚਾਰ ਹਰ ਪ੍ਰਾਣੀ ਮਾਤਰ ਦੇ ਹਿਰਦੇ ਵਿਚ ਵਸਾਉਣ ਲਈ ਉਪਰਾਲੇ ਕੀਤੇ ਜਾਣ। ਇਸੇ ਲੜੀ ਅਧੀਨ ਗੁਰਬਾਣੀ ਅਤੇ ਸੰਗੀਤ ਦੇ ਪ੍ਰਚਾਰ ਅਤੇ ਪਰਸਾਰ ਹਿਤ ਵਿਸ਼ੇਸ਼ ਉਪਰਾਲੇ ਆਰੰਭੇ ਗਏ ਹਨ। ਸਮੁੱਚੇ ਭਾਰਤ ਭਰ ਵਿਚ ਚਾਰ ਸੌ ਸੱਤ ਦੇ ਕਰੀਬ ਸਰਕਲ ਸਿੱਖ ਸੰਗਤਾਂ ਵਿਚ ਗੁਬਰੂ ਆਸੇ ਦੇ ਸੰਚਾਰ ਹਿਤ ਯਤਨਸ਼ੀਲ ਹਨ। ਭਵਿੱਖ ਵਿਚ ਇਨ੍ਹਾਂ ਸਰਕਲਾਂ ਦੀ ਗਿਣਤੀ ਵਿਚ ਭਰਪੂਰ ਵਾਧਾ ਹੋਣ ਦੀ ਆਸ ਹੈ। ਅਨੰਦਪੁਰ ਸਾਹਿਬ, ਟਾਂਗਰਾ (ਅੰਮ੍ਰਿਤਸਰ), ਭੋਰ ਸੈਦਾਂ (ਕੁਰਕਸ਼ੇਤਰ), ਜਲੰਧਰ, ਜੰਮੂ ਅਤੇ ਬਰੇਲੀ ਵਿਖੇ ਸਿੱਖ ਮਿਸ਼ਨਰੀ ਕਾਲਜ

ਵਲੋਂ ਰੈਗੂਲਰ ਕਾਲਜ ਚਲ ਰਹੇ ਹਨ ਜਿਨ੍ਹਾਂ ਵਿਚ ਗੁਰਮਤਿ ਸੰਗੀਤ (ਸ਼ਬਦ ਗਾਇਨ), ਗੁਰਮਤਿ ਸੰਗੀਤ (ਤਬਲਾ ਵਾਦਨ) ਅਤੇ ਕਥਾ ਵਿਖਿਆਨ ਪ੍ਰਚਾਰਕਾਂ ਵਜੋਂ ਵਿਦਿਆਰਥੀ ਤਿਆਰ ਕੀਤੇ ਜਾਂਦੇ ਹਨ ਅਤੇ ਵਿਦਿਆਰਥੀਆਂ ਨੂੰ ਗੁਰਮਤਿ ਅਨੁਸਾਰੀ ਹੋ ਕੇ ਜੀਵਨ ਜੀਉਣ ਦੀ ਸਿਖਲਾਈ ਦਿੱਤੀ ਜਾ ਰਹੀ ਹੈ। ਇਨ੍ਹਾਂ ਵਿਦਿਆਰਥੀਆਂ ਤੋਂ ਕੋਈ ਫੀਸ ਨਹੀਂ ਲਈ ਜਾਂਦੀ ਅਤੇ ਹੋਸਟਲ ਦੀ ਸੁਵਿਧਾ ਵੀ ਬਿਨਾਂ ਕੋਈ ਫੀਸ ਜਾਂ ਫੰਡ ਤੋਂ ਹਰ ਵਿਦਿਆਰਥੀ ਲਈ ਉਪਲਬੱਧ ਕੀਤੀ ਜਾਂਦੀ ਹੈ।

ਹੱਥਲੀ ਪੁਸਤਕ ਵਿਚ ਲੇਖਕ ਵੀਰਾਂ ਨੇ ਇਹ ਭਰਪੂਰ ਯਤਨ ਕੀਤਾ ਹੈ ਕਿ ਸੰਗੀਤ ਦੇ ਵੱਖ ਵੱਖ ਪਹਿਲੂਆਂ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸੇਧਾਂ ਦੇ ਆਧਾਰ 'ਤੇ ਜਾਣਕਾਰੀ ਦਿੱਤੀ ਜਾਵੇ। ਆਸ ਹੈ ਕਿ "ਰਾਗ ਨਾਦ" ਪੁਸਤਕ ਗੁਰਮਤਿ ਸੰਗੀਤ ਪ੍ਰੇਮੀਆਂ ਅਤੇ ਵਿਦਿਆਰਥੀਆਂ ਲਈ ਲਾਹੇਵੰਦ ਸਾਬਤ ਹੋਵੇਗੀ।

ਪ੍ਰਿੰਸੀਪਲ. ਹਰਿਭਜਨ ਸਿੰਘ

ਸਤੰਬਰ 2002 ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ।

# ਸਾਲਾਘਾ ਯੋਗ ਉਦਮ

ਗੁਰੂ ਨਾਨਕ ਦੇਵ ਜੀ ਵਲੋਂ ਚਲਾਈ ਗਈ ਗੁਰਮਤਿ ਸੰਗੀਤ ਦੀ ਪ੍ਰੰਪਰਾ ਨੂੰ ਅਜੋਕੇ ਸਮੇਂ ਵਿਚ ਪ੍ਰਫਲਤ ਕਰਨ ਲਈ ਵੱਖ ਵੱਖ ਸੰਸਥਾਵਾਂ ਵਲੋਂ ਕਾਫੀ ਸਿਰ ਤੋੜ ਯਤਨ ਕੀਤੇ ਜਾ ਰਹੇ ਹਨ। ਪੰਥ ਦੀ ਸਿਰਮੌਰ ਸੰਸਥਾ "ਸਿੱਖ ਮਿਸ਼ਨਰੀ ਕਾਲਜ (ਰਜਿ.) ਲੁਧਿਆਣਾ ਵਲੋਂ ਵੀ ਇਸ ਕਾਰਜ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਜਾ ਰਿਹਾ ਹੈ। ਅਜੋਕੇ ਸਮੇਂ ਦੇ ਨੌਜਵਾਨ ਵੀਰ ਇਸ ਦੀ ਸਾਂਭ ਸੰਭਾਲ ਵਿਚ ਲੱਗੇ ਹੋਏ ਹਨ। ਸਿੱਖ ਪੰਥ ਦੇ ਸੇਵਾਦਾਰ ਸ੍ਰ. ਜਗਜੀਤ ਸਿੰਘ ਕੋਹਾੜਕਾ ਅਜੇ ਛੋਟੀ ਹੀ ਉਮਰ ਦੇ ਵੀਰ ਹਨ ਪਰ ਇਨ੍ਹਾਂ ਦੀ ਕਾਰਗੁਜ਼ਾਰੀ ਕਿਸੇ ਮਹਾਨ ਵਿਅਕਤੀ ਨਾਲੋਂ ਘੱਟ ਨਹੀਂ ਹੈ, ਹਮੇਸ਼ਾ ਖੋਜ ਕੰਮ ਵਿਚ ਲੱਗੇ ਰਹਿਣਾ ਤਾਂ ਜਿਵੇਂ ਇਨ੍ਹਾਂ ਦੇ ਹੀ ਹਿੱਸੇ ਆਇਆ ਹੋਵੇ। ਛੋਟੀ ਉਮਰ ਤੋਂ ਹੀ ਸੰਗੀਤ ਦੀ ਵਿਦਿਆ ਹਾਸਲ ਕਰ ਅੱਜ ਕੱਲ ਇਹ ਵੀਰ ਗੁਰਮਤਿ ਸੰਗੀਤ ਪਟਿਆਲਾ ਅਤੇ ਗੁਰੂ ਨਾਨਕ ਫਾਉਂਡੇਸ਼ਨ ਪਬਲਿਕ ਸਕੂਲ ਪਟਿਆਲਾ ਵਿਖੇ ਬਤੌਰ ਸੰਗੀਤ ਅਧਿਆਪਕ ਦੀ ਸੇਵਾ ਕਰ ਰਹੇ ਹਨ। ਮੈਂ ਬਹੁਤ ਖੁਸ਼ ਹਾਂ ਕਿ ਇਨਾਂ ਨੇ ਪਹਿਲਾਂ ਗੁਰਮਤਿ ਸੰਗੀਤ ਦੀਆਂ ਦੋ ਕਿਤਾਬਾਂ, ਰਾਗ ਅਤੇ ਰਸ, ਅਤੇ ਰਾਗ ਰਤਨ ਸੰਗਤਾਂ ਦੀ ਝੋਲੀ ਪਾਈਆਂ ਹਨ।ਹੁਣ ਇਹ ਹਥਲੀ ਪੁਸਤਕ ਸਿਰਤੋੜ ਮਿਹਨਤ ਕਰ ਆਪ ਦੀ ਝੋਲੀ ਪਾਉਣ ਦੀ ਅਸ਼ੀਸ ਲੈ ਰਹੇ ਹਾਂ। 'ਰਾਗ ਨਾਦ' ਇਸ ਪੁਸਤਕ ਵਿਚ ਵੀਰ ਜੀ ਨੇ ਬੜੀ ਲਗਨ ਤੇ ਮਿਹਨਤ ਕਰ ਸੰਗੀਤ ਦੇ ਵੱਖ ਵੱਖ ਪਹਿਲੂਆਂ ਨੂੰ ਉਜਾਗਰ ਕਰ ਇਕ ਸਾਲਾਘਾ ਯੋਗ ਉਦਮ ਕੀਤਾ ਹੈ।

ਮੈਂ ਤਹਿਤ ਦਿਲੋਂ ਆਸ ਕਰਦਾ ਹਾਂ ਕਿ ਇਹ ਇਹ ਹਥਲੀ 'ਰਾਗ ਨਾਦ' ਪੁਸਤਕ ਸੰਗੀਤ ਵਿਦਿਆਰਥੀਆਂ ਅਤੇ ਸੰਗੀਤ ਪ੍ਰੇਮੀਆਂ ਲਈ ਬਹੁਤ ਲਾਹੇਵੰਦ ਸਾਬਤ ਹੋਵੇਗੀ।

ਮੈਂ ਕਾਮਨਾ ਕਰਦਾ ਹਾਂ ਕਿ ਵਾਹਿਗੁਰੂ ਵੀਰ ਜੀ ਨੂੰ ਸਦਾ ਚੜ੍ਹਦੀ ਕਲਾ ਵਿਚ ਰਖਣ ਅਤੇ ਇਸੇ ਤਰ੍ਹਾਂ ਹੀ ਪੰਥ ਦੀ ਸੇਵਾ ਕਰਦੇ ਰਹਿਣ।


ਸ੍ਰ. ਪ੍ਰਤਿਪਾਲ ਸਿੰਘ ਖਾਲਸਾ<br>
ਚੀਫ ਮੈਨੇਜਰ<br>
ਸਟੇਟ ਬੈਂਕ ਆਫ ਪਟਿਆਲਾ।<br>
ਹੈਡ ਆਫਿਸ ਪੰਚਕੂਲਾ।<br>
ਚੰਡੀਗੜ੍ਹ।



ਸ੍ਰ. ਜਗਜੀਤ ਸਿੰਘ "ਕੋਹਾੜਕਾ"

# ਆਦਿ ਸ਼ਬਦ



ਪੰਦਰਵੀਂ ਸਦੀ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਖਸਮ ਕੀ ਬਾਣੀ" ਦੇ ਰੂਪ ਵਿਚ "ਖਾਲਕ ਕਉ ਆਦੇਸ" ਨੂੰ ਸਰਬ ਲੋਕਾਈ ਤੱਕ ਲਿਜਾਣ ਦੇ ਉਦੇਸ਼ ਨਾਲ ਚਾਰ ਉਦਾਸੀਆਂ/ਫੇਰੀਆਂ ਵੇਲੇ "ਗੁਰ ਸ਼ਬਦ ਕੀਰਤਨ" ਦੀ ਜੁਗਤ ਨੂੰ ਅਪਣਾਇਆ। "ਗੁਰ ਸ਼ਬਦ ਕੀਰਤਨ" ਲਈ ਸਾਜਿੰਦੇ ਦੇ ਰੂਪ ਵਿਚ ਭਾਈ ਮਰਦਾਨਾ ਜੀ ਨੂੰ ਆਪਣਾ ਪਰਮ ਸਾਥੀ ਚੁਣਿਆ ਅਤੇ ਹਮੇਸ਼ਾ ਨਾਲ ਹੀ ਰੱਖਿਆ। "ਗੁਰ ਸ਼ਬਦ ਕੀਰਤਨ" ਦੀ ਪ੍ਰਥਾ ਐਸ ਵਕਤ ਵੀ ਪ੍ਰਚਲਿਤ ਹੈ ਤੇ ਅੱਗੇ ਵੀ ਨਿਰੰਤਰ ਚਲਦੀ ਰਹੇਗੀ। ਗੁਰੂ ਸਾਹਿਬਾਨ ਨੇ ਲਗਭਗ ਸਾਰੀ ਬਾਣੀ ਰਾਗਾਂ ਵਿਚ ਉਚਾਰਨ ਕੀਤੀ ਹੈ। ਇਸ ਸਮੁੱਚੀ ਬਾਣੀ ਨੂੰ "ਗੁਰਮਤਿ ਸੰਗੀਤ" ਜਾਂ "ਗੁਰਬਾਣੀ ਸੰਗੀਤ" ਨਾਮ ਨਾਲ ਜਾਣਿਆ ਜਾਂਦਾ ਹੈ।

ਭਾਰਤੀ ਸੰਗੀਤ ਦੇ ਇਤਿਹਾਸ ਵਿਚ "ਗੁਰਬਾਣੀ ਸੰਗੀਤ" ਦੀ ਵਿਸ਼ੇਸ਼ ਜਗ੍ਹਾ ਹੈ, ਇਸ ਵਿਚਲੇ ਰਾਗ ਪ੍ਰਬੰਧ ਨੇ ਭਾਰਤੀ ਰਾਗ ਵਿਦਿਆ ਦੀ ਸੰਸਕ੍ਰਿਤੀ ਨੂੰ ਨਾ ਕੇਵਲ ਸੰਭਾਲਿਆ ਹੈ ਸਗੋਂ ਇਸ ਨੂੰ ਵਿਕਸਿਤ ਕਰਕੇ ਮਹਾਨ ਯੋਗਦਾਨ ਵੀ ਪਾਇਆ ਹੈ। ਮਾਨਵ ਕਲਿਆਣ ਹਿੱਤ ਗੁਰ ਸਾਹਿਬਾਨ ਨੇ ਸੰਗੀਤ ਕਲਾ ਨੂੰ ਨਵ-ਰੂਪ ਦੇ ਕੇ ਮਾਨਵ ਜਿੰਦਗੀ ਦੀ ਸੰਪੂਰਨ ਉਸਾਰੀ ਵਿਚ ਰਾਗ ਦੇ ਮਹੱਤਵ ਅਤੇ ਸਾਰਥਿਕਤਾ ਨੂੰ ਦ੍ਰਿੜ ਕੀਤਾ ਹੈ :-

ਧੰਨ ਸੁ ਰਾਗ ਸੁਰੰਗੜੇ ਅਲਾਪਤ ਸਭ ਤਿਖ ਜਾਇ॥

(ਗੁਰੂ ਗ੍ਰੰਥ ਸਾਹਿਬ ਪੰਨਾ ੯੫੮)

ਗੁਰਬਾਣੀ ਵਿਚ ਰਾਗ ਦੇ ਮਹਾਤਮ ਦੇ ਸੰਦਰਭ ਵਿਚ ਗੁਰਬਾਣੀ ਦੀ "ਰਾਗ ਪ੍ਰਬੰਧ ਮਹੱਤਤਾ" ਦਾ ਗਿਆਨ ਹੋਣਾ ਬਹੁਤ ਜ਼ਰੂਰੀ ਹੈ। ਬੜੀ ਪ੍ਰਸੰਨਤਾ ਦੀ ਗੱਲ ਹੈ ਕਿ "ਸਿੱਖ ਮਿਸ਼ਨਰੀ ਕਾਲਜ (ਰਜ਼ਿ) ਲੁਧਿਆਣਾ, ਨੇ ਗੁਰਮਤਿ ਸੰਗੀਤ ਦੇ ਪ੍ਰਚਾਰ ਅਤੇ ਪ੍ਰਸਾਰ ਵੱਲ ਇਕ ਸ਼ਲਾਘਾਯੋਗ ਕਦਮ ਚੁੱਕਿਆ ਹੈ ਕਿ ਨੌਜੁਵਾਨ ਪੀੜ੍ਹੀ ਨੂੰ ਇਸ ਮਹਾਨ ਵਿਰਾਸਤ ਨਾਲ ਜੋੜਨ ਲਈ ਅਮਲੀ ਰੂਪ ਵਿਚ ਵਿਵਹਾਰਕ ਅਤੇ ਕਿਰਿਆਤਮਕ ਸਰੂਪ ਦੀ ਸਾਊ ਅਤੇ ਸਹੀ ਜਾਣਕਾਰੀ ਦਿੱਤੀ ਜਾਵੇ ਅਤੇ ਪੁਰਾਤਨ ਨਿਰਧਾਰਤ ਰਾਗ ਗਾਇਨ ਸ਼ੈਲੀ (ਜੋ ਅਲੋਪ ਹੋ ਰਹੀ ਹੈ) ਨੂੰ ਮੁੜ ਸੁਰਜੀਤ ਕੀਤਾ ਜਾਵੇ।

ਮੈਂ ਅਤਿ ਧੰਨਵਾਦੀ ਹਾਂ ਸ੍ਰ. ਹਰਭਜਨ ਸਿੰਘ ਪ੍ਰਿੰਸੀਪਲ, ਸਿੱਖ ਮਿਸ਼ਨਰੀ ਕਾਲਜ਼ (ਰਜਿ.) ਲੁਧਿਆਨਾ ਜੀ ਦਾ ਜਿੰਨ੍ਹਾਂ ਦੀ ਦੇਖ ਰੇਖ ਹੇਠ ਇਹ "ਗੁਰਮਤਿ ਸੰਗੀਤ" ਦੇ ਪ੍ਰਚਾਰ ਅਤੇ ਪ੍ਰਸਾਰ ਵੱਲ ਕਦਮ ਉਠਾਇਆ ਗਿਆ ਹੈ। ਮਿਸ਼ਨਰੀ ਕਾਲਜ ਪ੍ਰਚਾਰ ਅਤੇ ਪ੍ਰਸਾਰ ਵੱਲ ਕਦਮ ਉਠਾਇਆ ਗਿਆ ਹੈ। ਮਿਸ਼ਨਰੀ ਕਾਲਜ ਵੱਲੋਂ ਤਿੰਨ ਸਾਲਾ ਗੁਰਮਤਿ ਸੰਗੀਤ ਡਿਪਲੋਮਾ ਪਿਛਲੇ ਸਾਲ ਤੋਂ ਸ਼ੁਰੂ ਕੀਤਾ ਗਿਆ ਸੀ, ਜੋ ਕਿ ਦਸ ਤਿਮਾਹੀਆਂ ਦੇ ਅੰਤਰਗਤ ਤਕਸੀਮ ਕੀਤਾ ਗਿਆ ਹੈ। ਪੰਜਵੀਂ ਤਿਮਾਹੀ ਦੇ ਪਾਠ ਕ੍ਰਮ ਦੇ ਸਿਲੇਬਸ ਦੀ ਪੁਸਤਕ ਤਿਆਰ ਕਰਨ ਦੀ ਸੇਵਾ ਦਾਸ ਨੂੰ ਸੌਂਪੀ ਗਈ ਸੀ, ਦਾਸ ਪਹਿਲਾ "ਰਾਗ ਰਸ" ਅਤੇ "ਰਾਗ ਰਤਨ" ਦੋ ਪੁਸਤਕਾਂ ਸੰਗਤਾਂ ਦੀ ਭੇਂਟ ਕਰ ਚੁੱਕਾ ਹੈ ਇਹ ਹੱਥਲੀ ਪੁਸਤਕ "ਰਾਗ ਨਾਦ" ਸੰਗੀਤ ਪ੍ਰੇਮੀਆਂ ਨੂੰ ਕਰਦਿਆਂ ਹੋਇਆਂ ਉਸ ਪਰਮੇਸ਼ਵਰ ਅਕਾਲ ਪੁਰਖ ਦਾ ਸ਼ੁਕਰਾਨਾ ਕਰਦਾ ਹਾਂ। ਇਸ ਦੇ ਨਾਲ ਹੀ ਮੈਂ ਆਪਣੇ ਉਸਤਾਦ ਸਹਿਬਾਨਾਂ ਦਾ ਵੀ ਬਹੁਤ ਰਿਣੀਂ ਹਾਂ ਜਿਨਾਂ ਮੈਨੂੰ ਸੰਗੀਤ ਕਲਾ ਦੇ ਅਥਾਹ ਸਮੁੰਦਰ ਵਿਚੋਂ ਕੁਝ ਕੁ ਗਿਆਨ ਦੀ ਬੂੰਦਾਂ ਦੇ ਕੇ ਆਹ ਮਾਣ ਬਖਸ਼ਸ਼ ਕੀਤਾ ਹੈ।

ਲਿਖਦੇ ਸਮੇਂ ਮੇਰੀ ਇਹੋ ਹੀ ਕੋਸ਼ਿਸ਼ ਰਹੀ ਹੈ ਕਿ ਗੁਰਮਤਿ ਸੰਗੀਤ ਦੇ ਦਾਇਰੇ ਵਿਚ ਰਹਿ ਕੇ ਸੰਗੀਤ ਦੇ ਵੱਖ ਵੱਖ ਪਹਿਲੂਆਂ ਬਾਰੇ ਜਾਣਕਾਰੀ ਦਿੱਤੀ ਜਾਵੇ ਇਸ ਕਾਰਜ ਵਿਚ ਦਾਸਰਾ ਕਿੰਨਾ ਕੁ ਸਫਲ ਹੋਇਆ ਹੈ ਇਸ ਬਾਰੇ ਆਪਣੇ ਪਿਆਰੇ ਪਾਠਕਾਂ ਅਤੇ ਗੁਣੀਂ ਜਨਾਂ ਦੇ ਉਸਾਰੂ ਸੁਝਾਵਾਂ ਦੀ ਮੈਂ ਝੋਲੀ ਅੱਡ ਕੇ ਉਡੀਕ ਵਿਚ ਹਾਂ।

ਵਿਸ਼ੇਸ਼ ਰੂਪ ਵਿਚ ਧੰਨਵਾਦੀ ਹਾਂ ਪ੍ਰੋ. ਜਸਬੀਰ ਸਿੰਘ ਗੁਰਮਤਿ ਕਾਲਜ ਪਟਿਆਲਾ ਅਤੇ ਸ੍ਰ. ਹਰਭਜਨ ਸਿੰਘ F.U.II, B. H. ਪ੍ਰਾਪਰਟੀਜ਼, ਇੰਨਚਾਰਜ਼ ਸਰਕਲ ਪਟਿਆਲਾ ਦਾ ਜਿੰਨਾ ਨੇ ਮੈਨੂੰ ਸਮੇਂ ਸਮੇਂ ਯੋਗ ਅਗਵਾਈ ਪ੍ਰਦਾਨ ਕੀਤੀ ਹੈ ਇਸ ਦੇ ਨਾਲ ਹੀ ਧੰਨਵਾਦੀ ਹਾਂ ਆਪਣੇ ਸਾਥੀ ਸ੍ਰ. ਭੁਪਿੰਦਰ ਸਿੰਘ ਗੱਗੜਪੁਰ (ਸੰਗਰੂਰ) ਸ੍ਰ. ਇੰਦਰਪਾਲ ਸਿੰਘ ਨਾਭਾ (ਪਟਿਆਲਾ) ਦਾ ਜਿਨ੍ਹਾਂ ਮੈਨੂੰ ਆਪਣੇ ਰੁਝੇਵਿਆਂ ਵਿਚੋਂ ਸਮਾਂ ਦੇ ਕੇ ਇਸ ਕਠਿਨ ਕਾਰਜ ਨੂੰ ਸਮੇਟਣ ਵਿਚ ਅਹਿਮ ਯੋਗਦਾਨ ਪਾਇਆ ਹੈ। ਅਖੀਰ ਵਿਚ ਸਭ ਦਾ ਮਾਣ ਸਨਮਾਨ।


ਸ੍ਰ. ਜਗਜੀਤ ਸਿੰਘ "ਕੋਹਾੜਕਾ"

ਗੁਰੂ ਕਾਸੀ ਗੁਰਮਤਿ ਇੰਸਟੀਚਿਊਟ<br>
ਤਲਵੰਡੀ ਸਾਬੋ, ਬਠਿੰਡਾ (ਪੰਜਾਬ)<br>
ਫੋਨ ਨੰ. 91-01655-20341<br>
91-0175-308475-208165

ਪੱਤਾ :<br>
ਵੀ. ਪੀ. ਓ. ਕੋਹਾੜਕਾ<br>
ਤਰਨਤਾਰਨ ਜ਼ਿਲ੍ਹਾ ਅੰਮ੍ਰਿਤਸਰ<br>
(ਪੰਜਾਬ)

# ਵਿਸ਼ਾ ਸੂਚੀ

# ☐ ਪ੍ਰਭਾਸ਼ਿਕ ਸ਼ਬਦ ☐

## ਕਣ

ਰਾਗਾਂ ਦੇ ਗਾਇਨ ਵਾਦਨ ਵਿਚ ਸੁੰਦਰਤਾ ਅਤੇ ਮੱਧੁਰਤਾ ਉਤਪੰਨ ਕਰਨ ਲਈ ਵਕਰਸੁਰ, ਕਣ ਸੁਰ ਅਤੇ ਮੀਡ ਗਮਕ ਆਦਿ ਦਾ ਪ੍ਰਯੋਗ ਹੋਣਾ ਬਹੁਤ ਜ਼ਰੂਰੀ ਹੈ। ਕਿਸੇ ਸੁਰ ਨੂੰ ਗਾਉਂਦੇ ਸਮੇਂ ਜੇਕਰ ਅਸੀਂ ਹੋਰ ਸੁਰ ਦਾ ਸਪਰਸ਼ ਉਸ ਵਿਚ ਕਰਦੇ ਹਾਂ ਤਾਂ ਉਸ ਸੁਰ ਨੂੰ ਕਣ ਕਹਿੰਦੇ ਹਨ। ਜਿਵੇਂ : ਜੇਕਰ ਮੱਧਮ ਸੁਰ ਦਾ ਸਪਰਸ਼ ਦਿੰਦੇ ਹੋਏ ਗੰਧਾਰ ਗਾਵਾਂਗੇ ਤਾਂ ਮੱਧਮ ਕਣ ਬਣ ਜਾਏਗਾ ਭਾਤ ਖੰਡੇ ਸੁਰ ਲਿਪੀ ਅਨੁਸਾਰ ਅਸੀਂ ਕਣ ਦਾ ਪ੍ਰਗਟਾਵਾ ਇਸ ਪ੍ਰਕਾਰ ਕਰਦੇ ਹਾਂ ਜਿਵੇਂ ਮਗ। ਕਣ ਸੁਰ ਨੂੰ ਮੂਲ ਸੁਰ ਦੇ ਉੱਪਰ ਖਬੇ ਪਾਸੇ ਲਿਖਦੇ ਹਾਂ।

ਸਿਤਾਰ ਆਦਿ ਤੰਤੀ ਸਾਜਾਂ ਤੇ ਕਣ ਦੋ ਪ੍ਰਕਾਰ ਨਾਲ ਵਜਾਇਆ ਜਾਂਦਾ ਹੈ ਜਾਂ ਵਜਾਇਆ ਜਾ ਸਕਦਾ ਹੈ।

I ਤਾਰ ਖਿਚ ਕੇ ਮੀਂਡ ਦੇ ਰੂਪ ਵਿਚ

II ਪਰਦੇ ਤੇ ਸਪਰਸ਼ ਕਰਕੇ

ਕਣ ਦਾ ਪ੍ਰਯੋਗ ਕਰਨ ਨਾਲ ਜਿਥੇ ਗਾਇਕੀ ਨਿਖਰਦੀ ਹੈ ਉਥੇ ਗਾਇਕ ਦੇ ਗਲੇ ਦੀ ਲੱਚਕਿਤਾ ਨਾਲ ਰੰਜਕਤਾ ਪੈਦਾ ਹੁੰਦੀ ਹੈ। ਕਣ ਦੇ ਪ੍ਰਯੋਗ ਨਾਲ ਹੱਥ ਦੀ ਤਿਆਰੀ ਵੀ ਸਪੱਸ਼ਟ ਤੇ ਸਾਫ ਹੁੰਦੀ ਹੈ। ਜ਼ਿਆਦਾਤਰ ਕਣ ਦੀ ਵਰਤੋਂ ਗਜ਼ਲ ਗਾਇਕ ਅਤੇ ਠੁਮਰੀ ਆਦਿ ਗਾਇਕ ਕਰਦੇ ਹਨ।

## ਮੁਰਕੀ

ਮੁਰਕੀ ਗਾਇਨ ਦੀ ਵਿਸ਼ੇਸ਼ ਕਿਰਿਆ ਦਾ ਨਾਮ ਹੈ। ਜਦੋਂ ਸੁਲਝਿਆ ਹੋਇਆ ਗਾਇਕ ਕਣ, ਖਟਕਾ, ਗਮਕ ਅਤੇ ਮੁਰਕੀ ਆਦਿ ਦਾ ਵਿਸ਼ੇਸ਼ ਪ੍ਰਕਾਰ ਦੀਆਂ ਕਿਰਿਆਵਾਂ ਨਾਲ ਸਜਾ ਕੇ ਜਦੋਂ ਗਾਇਨ ਪੇਸ਼ ਕਰਦਾ ਹੈ ਤਾਂ ਗਾਇਕੀ ਵਿਚ ਨਿਖਾਰ ਅਤੇ ਰੰਜਕਤਾ ਪੈਦਾ ਹੁੰਦੀ ਹੈ।

ਗਾਇਨ ਵਿਚ ਜਦੋਂ ਅਸੀਂ ਤਿੰਨ ਸਵਰਾਂ ਨੂੰ ਇਕੱਠੇ ਜਲਦੀ ਰੂਪ ਨਾਲ ਪਰੰਤੂ ਕੋਮਲਤਾ ਪੂਰਵਕ ਪੇਸ਼ ਕਰਦੇ ਹਾਂ ਤਾਂ ਉਹ ਮੁਰਕੀ ਦੀ ਕਿਰਿਆ ਹੁੰਦੀ ਹੈ। ਠੁਮਰੀ ਅਤੇ ਟੱਪਾ ਗਾਇਨ ਵਿਚ ਮੁਰਕੀ ਦੀ ਕਿਰਿਆ ਬੜੀ ਮਨਮੋਹਕ ਅਤੇ ਸੁੰਦਰ ਲਗਦੀ ਹੈ। ਮੁਰਕੀ ਦੀ ਕਿਰਿਆ ਲਈ ਜਾਂ ਮੁਰਕੀ ਦਾ ਪ੍ਰਯੋਗ ਕਰਨ ਵੇਲੇ ਗਲੇ ਦੀ ਆਵਾਜ਼ ਨੂੰ ਬੜੇ

ਸਾਉ ਤੇ ਸਪੱਸ਼ਟ ਢੰਗ ਨਾਲ ਲਗਾਉਣਾ ਪੈਂਦਾ ਹੈ।

ਸਿਤਾਰ ਤੇ ਤਿੰਨ ਸਵਰਾਂ ਦਾ ਕਿਰਤਨ ਜਾਂ ਖੱਬੇ ਹੱਥ ਨਾਲ ਕਿਸੇ ਇਕ ਸਵਰ ਦੇ ਪਰਦੇ ਤੇ ਉਂਗਲੀ ਰੱਖ ਕੇ ਇਕ ਹੀ ਆਘਾਤ ਵਿਚ ਜਲਦੀ ਨਾਲ ਤਿੰਨ ਸਵਰਾਂ ਨੂੰ ਵਜਾਉਣਾ ਮੁਰਕੀ ਦੀ ਕਿਰਿਆ ਹੈ। ਜਿਵੇਂ ਰੇ ਗ ਮ।

ਅਸਲ ਵਿਚ ਮੁਰਕੀ, ਗਮਕ ਦਾ ਹੀ ਇਕ ਪ੍ਰਕਾਰ ਹੈ।

## ਖਟਕਾ

ਜਦੋਂ ਗਾਇਨ ਵਿਚ ਕਿਸੇ ਸਵਰ ਨੂੰ ਉਸ ਸਵਰ ਤੋਂ ਪਹਿਲੇ ਅਤੇ ਪਿਛਲੇ ਸਵਰ ਨੂੰ ਕਣ ਦੇ ਰੂਪ ਵਿਚ ਜਲਦੀ ਨਾਲ ਗਾਇਆ ਵਜਾਇਆ ਜਾਂਦਾ ਹੈ ਤਾਂ ਇਸ ਪ੍ਰਕਾਰ ਦੀ ਕਿਰਿਆ ਨੂੰ ਖਟਕੇ ਦਾ ਨਾਮ ਦਿੱਤਾ ਜਾਂਦਾ ਹੈ। ਉਦਾਹਰਣ ਦੇ ਤੌਰ ਤੇ ਜੇਕਰ ਅਸੀਂ ਪੰਚਮ ਸੁਰ ਤੇ ਖਟਕਾ ਦਿਖਾਉਣਾ ਹੋਵੇ ਤਾਂ ਪਹਿਲਾ ਪੰਚਮ ਤੋਂ ਅਗਲਾ ਧੈਵਤ ਸਵਰ ਲਿਆ ਜਾਵੇਗਾ। ਫਿਰ ਪੰਚਮ ਤੋਂ ਪਿਛਲਾ ਮੱਧਮ ਸਵਰ ਲਿਆ ਜਾਵੇਗਾ ਇਸ ਤਰ੍ਹਾਂ ਪਹਿਲੇ ਅਤੇ ਪਿਛਲੇ ਸੁਰ ਨੂੰ ਕਣ ਰੂਪ ਵਿਚ ਹਿਲਾ ਕਿ ਖਟਕੇ ਦੀ ਕਿਰਿਆ ਨੂੰ ਪ੍ਰਗਟਾਇਆ ਜਾਂਦਾ ਹੈ ਜਿਸ ਸਵਰ ਤੇ ਖਟਕਾ ਲੈਣਾ ਹੋਵੇ, ਉਸ ਸੁਰ ਨੂੰ ਭਾਤ ਖੰਡੇ ਸੁਰ ਲਿਪੀ ਅਨੁਸਾਰ ਇਸ ਤਰ੍ਹਾਂ ਦਰਸਾਇਆ ਜਾਂਦਾ ਹੈ। ਜਿਵੇਂ (ਪ) ਭਾਵ ਪੰਚਮ ਸੁਰ ਨੂੰ ਧੈਵਤ ਅਤੇ ਮੱਧਮ ਦਾ ਕਣ ਦੇ ਕੇ ਗਾਇਨ ਜਾ ਵਾਦਨ ਕੀਤਾ ਜਾਂਦਾ ਹੈ।

ਜਿਵੇਂ : ਧ ਪ ਮ ਪ।

ਖਟਕੇ ਦਾ ਪ੍ਰਯੋਗ ਠੁਮਰੀ ਟੱਪਾ ਆਦਿ ਗਾਇਨ ਸ਼ੈਲੀਆਂ ਵਿਚ ਕੁਸ਼ਲਤਾ ਪੂਰਵਕ ਕੀਤਾ ਜਾਂਦਾ ਹੈ। ਸਿਤਾਰ ਵਿਚ ਖਟਕੇ ਲਈ ਬਹੁਤ ਹੀ ਸਖਤ ਅਭਿਆਸ ਦੀ ਲੋੜ ਹੁੰਦੀ ਹੈ ਇਸ ਨੂੰ ਸਿਤਾਰ ਵਾਦਨ ਵਿਚ ''ਗਿਟਕਰੀ' ਵੀ ਕਿਹਾ ਜਾਂਦਾ ਹੈ।

## ਮੀਂਡ

ਕਿਸੇ ਇਕ ਸੁਰ ਤੋਂ ਦੂਜੇ ਜਾਂ ਦੂਰੀ ਵਾਲੇ ਸੁਰ ਤੱਕ ਅਟੁੱਟਵੀਂ (ਅਖੰਡ) ਆਵਾਜ਼ ਉਤਪੰਨ ਕਰਨ ਨੂੰ ਮੀਂਡ ਕਿਹਾ ਜਾਂਦਾ ਹੈ। ਮੀਂਡ ਦੀ ਕਿਰਿਆ ਸਾਜ ਸੰਗੀਤ ਦੀਆਂ ਸੁਹਜਵਾਦੀ ਕਿਰਿਆਵਾਂ ਵਿਚ ਮੁਖ ਮੰਨੀ ਗਈ ਹੈ। ਮੀਂਡ ਦਾ ਪ੍ਰਯੋਗ ਕਰਨ ਵੇਲੇ ਗਾਇਕ ਨੂੰ ਪੂਰਨ ਸੁਰ ਗਿਆਨ ਹੋਣਾ ਬਹੁਤ ਜ਼ਰੂਰੀ ਹੈ ਉਸ ਨੂੰ ਸੁਰ ਪਹਿਚਾਣ ਤੋਂ ਬਿਨਾਂ ਮੀਂਡ ਦਾ ਸਹੀ ਗਿਆਨ ਨਹੀਂ ਹੋ ਸਕਦਾ। ਮੀਂਡ ਲੈਂਦੇ ਸਮੇਂ ਪ ਤੋਂ ਸ ਤੱਕ ਜਾਂ ਨੀ ਤੋਂ ਮ ਤੱਕ ਆਵਾਜ਼ ਕਈ ਸੁਰ ਸਰੁਤੀਆਂ ਨੂੰ ਛੂੰਹਦੀ ਆਉਂਦੀ ਹੈ ਪਰ ਇਸ ਦਾ ਕੋਈ ਵੱਖਰਾਪਨ ਮਹਿਸੂਸ ਨਹੀਂ ਹੁੰਦਾ ਜਿਵੇਂ ਪੰਚਮ ਤੋਂ ਗੰਧਾਰ ਤੱਕ ਮਿਲੀ ਆਵਾਜ਼ ਵਿਚ ਮੱਧਮ ਦਾ ਕੋਈ ਪਤਾ ਨਹੀਂ ਚਲੇਗਾ। ਕਈ ਰਾਗ ਅਜਿਹੇ ਹਨ ਜਿਨਾਂ ਰਾਗ ਵਿਚ ਮੀਂਡ ਲੈ ਕੇ ਹੀ ਰਾਗ ਦਾ ਸਰੂਪ ਸਪੱਸ਼ਟ ਕੀਤਾ ਜਾਂਦਾ ਹੈ। ਜਿਵੇਂ ਭੈਰਉਂ ਸ੍ਰੀ ਰਾਗ ਆਦਿ।

ਭੈਰਉਂ ਰਾਗ ਵਿਚ ਜਦੋਂ ਅਸੀਂ ਗ ਮ ਰੇ ਸ ਦਾ ਟੁਕੜਾ ਪ੍ਰਯੋਗ ਕਰਦੇ ਮ ਤੋਂ ਰੁ ਰੇ ਤੱਕ ਦੀ ਮੀਂਡ ਹੀ ਰਾਗ ਨੂੰ ਸਪੱਸ਼ਟ ਕਰਦੀ ਹੈ। ਇਸੇ ਤਰ੍ਹਾਂ ਸ੍ਰੀ ਰਾਗ ਵਿਚ ਸ, ਰੇ , ਪ ਦਾ ਟੁਕੜਾ ਜਦੋਂ ਅਸੀਂ ਪ੍ਰਯੋਗ ਕਰਦੇ ਹਾਂ ਤਾਂ ਰੇ ਤੋਂ ਪ ਤੱਕ ਦੀ ਮੀਂਡ ਹੀ ਰਾਗ ਦੇ ਸਰੂਪ ਨੂੰ ਸਪੱਸ਼ਟ ਕਰਦੀ ਹੈ।

ਮੀਂਡ ਨਾਲ ਜਿਥੇ ਸੁੰਦਰਤਾ ਆਉਂਦੀ ਹੈ ਉਥੇ ਗਾਇਕ ਦੇ ਗਲੇ ਦੀ ਤਿਆਰੀ ਵੀ ਪ੍ਰਤੀਤ ਹੁੰਦੀ ਹੈ। ਭਾਤ ਖੰਡੇ ਸੁਰ ਲਿਪੀ ਅਨੁਸਾਰ ਮੀਂਡ ਨੂੰ ਦੋਵੇਂ ਸੁਰਾਂ ਉੱਪਰ ਅਰਧ ਚੱਕਰ ਦਾ ਨਿਸ਼ਾਨ ਦੇ ਕੇ ਦਰਸਾਇਆ ਜਾਂਦਾ ਹੈ। ਜਿਵੇਂ : ਰੇ ਪ ਮ ਰੇ ਆਦਿ।

## ਗਮਕ

ਪ੍ਰਚੀਨ ਜਾਂ ਮੱਧਕਾਲ ਵਿਚ ਗਮਕ ਇਕ ਵਿਸ਼ੇਸ਼ ਪ੍ਰਕਾਰ ਦੇ ਸੁਰਾਂ ਦੇ ਕੰਪਨ ਨੂੰ ਕਿਹਾ ਜਾਂਦਾ ਸੀ, ਜਿਸ ਨਾਲ ਸੁਣਨ ਵਾਲੇ ਸਰੋਤਿਆਂ ਦਾ ਚਿੱਤ ਅਤਿ ਪ੍ਰਸੰਨ ਹੁੰਦਾ ਸੀ। ਸੰਗੀਤ ਰਤਨਾਕਰ ਗ੍ਰੰਥ ਵਿਚ ਗਮਕ ਦੀ ਪਰਿਭਾਸ਼ਾ ਇਸ ਤਰ੍ਹਾਂ ਹੈ : "ਸ੍ਵਰ ਕੰਪੋ ਗਾਮਕਰ ਸ੍ਰੋਤਿ ਚਿੱਤ ਸੁਖਾਵਹ"

ਪੁਰਾਤਨ ਸ਼ਾਸਤਰਾਂ ਵਿਚ ਗਮਕ ਦੇ ਕੋਈ 15 ਪ੍ਰਕਾਰ ਮੰਨੇ ਗਏ ਹਨ।

ਸੰਗੀਤ ਰਤਨਾਕਰ ਗ੍ਰੰਥ ਵਿਚ ਗਮਕ ਦੇ 15 ਪ੍ਰਕਾਰ ਇਸ ਤਰ੍ਹਾਂ ਹਨ :

(1) ਕੰਪਿਤ (2) ਅੰਦੋਲਿਤ (3) ਆਹਤ (4) ਪਲਾਵਿਤ (5) ਉਲਹਾਸਿਤ
(6) ਸਫੁਰਿਤ (7) ਤ੍ਰਿਭਿੰਨ (8) ਵਲਿਤ (9) ਹੁੰਫਿਤ (10) ਲੀਨ
(11) ਤਿਰਿਪ (12) ਮੁਦ੍ਰਿਤ (13) ਕੁਰਗੂਲਾ (14) ਨਾਮਿਤ (15) ਮਿਸ੍ਰਿਤ

ਕਰਨਾਟਕੀ ਸੰਗੀਤ ਵਿਚ ਇਨਾਂ ਵਿਚੋਂ ਕਈ ਗਮਕਾਂ ਦਾ ਪ੍ਰਯੋਗ ਅਜੇ ਵੀ ਕੀਤਾ ਜਾਂਦਾ ਹੈ। ਉਪਰੋਕਤ ਗਮਕ ਪ੍ਰਕਾਰਾਂ ਵਿਚੋਂ ਕੁਝ ਗਮਕ ਪ੍ਰਕਾਰਾਂ ਦਾ ਇਕ ਵਿਸ਼ੇਸ਼ ਢੰਗ ਹੈ ਜੋ ਪ੍ਰਤੱਖ ਰੂਪ ਵਿਚ ਸੁਣਨ ਨੂੰ ਮਿਲਦਾ ਹੈ। ਅੱਜ ਕਲ ਅਸੀਂ ਗਮਕ ਸ਼ਬਦ ਦਾ ਪ੍ਰਯੋਗ ਭਿੰਨ ਭਿੰਨ ਅਰਥਾਂ ਵਿਚ ਕਰਨ ਲੱਗ ਪਏ ਹਾਂ। ਭਾਰਤੀ ਸੰਗੀਤ ਪੱਧਤੀ ਵਿਚ ਗਾਇਨ ਅਤੇ ਵਾਦਨ ਵਿਚ ਖਟਕਾ, ਮੁਰਕੀ, ਮੀਂਡ ਜ਼ਮਜ਼ਮਾ ਆਦਿ ਨਾਵਾਂ ਨਾਲ ਜੋ ਕਿਰਿਆਵਾਂ

ਕੀਤੀਆਂ ਜਾਂਦੀਆਂ ਹਨ, ਉਹ ਪ੍ਰਚੀਨ ਗਮਕ ਦਾ ਹੀ ਕੋਈ ਰੂਪ ਹਨ। ਅਧੁਨਿਕ ਕਾਲ ਵਿਚ ਗਮਕ ਦਾ ਪ੍ਰਯੋਗ ਕੇਵਲ ਵਿਸ਼ੇਸ਼ ਕਿਰਿਆ ਲਈ ਕੀਤਾ ਜਾਂਦਾ ਹੈ ਜਦੋਂ ਹਿਰਦੇ ਤੇ ਜ਼ੋਰ ਲਗਾ ਕੇ ਗੰਭੀਰਤਾ ਅਤੇ ਕੁਸ਼ਲਤਾ ਪੂਰਵਕ ਸਵਰ ਦਾ ਹਿਲਾ ਕੇ ਪ੍ਰਯੋਗ ਕਰਦੇ ਹਾਂ ਤਾਂ ਇਹ ਪ੍ਰਯੋਗ ਗਮਕ ਦਾ ਪ੍ਰਯੋਗ ਹੁੰਦਾ ਹੈ। ਗਮਕ ਦਾ ਪ੍ਰਯੋਗ ਆਮ ਤੌਰ ਤੇ ਧਰੁਪਦ ਗਾਇਕ ਸ਼ੈਲੀ ਵਿਚ ਕੀਤਾ ਜਾਂਦਾ ਹੈ। ਗਮਕ ਦਾ ਪ੍ਰਯੋਗ ਹਰੇਕ ਗਾਇਨ ਨਹੀਂ ਕਰ ਸਕਦਾ। ਇਸ ਲਈ ਬਹੁਤ ਕਠਿਨ ਅਭਿਆਸ ਅਤੇ ਗੁਰੂ ਹਜ਼ੂਰੀ ਦੀ ਲੋੜ ਹੁੰਦੀ ਹੈ। ਮੰਨੇ ਪਰਮੰਨੇ ਗਾਇਕ ਕਣ, ਮੁਰਕੀ, ਖਟਕੇ, ਗਮਕ ਆਦਿ ਦਾ ਪ੍ਰਯੋਗ ਬਹੁਤ ਹੀ ਉਤਮ ਢੰਗ ਨਾਲ ਕਰਦੇ ਹਨ।



# ਗੁਰਮਤਿ ਸੰਗੀਤ ਵਿਚ ਪ੍ਰਯੁਕਤ ਕਾਵਿ ਅਤੇ ਗਾਇਨ ਰੂਪ :

## ☐ ਘੋੜੀਆਂ ☐

ਪਿੰਡਾਂ ਵਿਚ ਵਿਆਹ ਤੋਂ ਕੁਝ ਦਿਨ ਪਹਿਲਾਂ ਲੜਕੇ ਭਾਵ ਲਾੜੇ ਦੇ ਘਰ ਖੁਸ਼ੀ ਦੇ ਗੀਤ ਗਾਏ ਜਾਂਦੇ ਹਨ, ਵਿਆਹ ਵਾਲੇ ਦਿਨ ਜਦੋਂ ਲਾੜਾ ਵਿਆਹੁਣ ਲਈ ਤੁਰਦਾ ਹੈ ਤਾਂ ਪਹਿਲਾਂ ਘੋੜੀ ਤੇ ਸਵਾਰ ਹੁੰਦਾ ਹੈ। ਸਾਰੇ ਸ਼ਰੀਕੇ ਭਾਈਚਾਰੇ ਵਿਚੋਂ ਉਸ ਦੀਆਂ ਭੈਣਾਂ ਇਕੱਠੀਆਂ ਹੋ ਕੇ ਘੋੜੀ ਦੀ ਵਾਗ ਫੜ ਕੇ ਗੀਤ ਗਾਉਂਦੀਆਂ ਹਨ ਤੇ ਆਪਣੀ ਖੁਸ਼ੀ ਦਾ ਇਜ਼ਹਾਰ ਕਰਦੀਆਂ ਹਨ। ਵਾਗ ਫੜ ਕੇ ਗਾਏ ਗਏ ਗੀਤਾਂ ਨੂੰ ਘੋੜੀਆਂ ਕਿਹਾ ਜਾਂਦਾ ਹੈ। ਇਹ ਪੰਜਾਬੀ ਸਭਿਆਚਾਰ ਦਾ ਅਨਿਖੜਵਾਂ ਅੰਗ ਹਨ ਜਦੋਂ ਸਾਰੀਆਂ ਭੈਣਾਂ ਰਲ ਕੇ ਘੋੜੀਆਂ ਗਾਂਦੀਆਂ ਹਨ ਤਾਂ ਉਸ ਵੇਲੇ ਖੁਸ਼ੀ ਦੇ ਮਹੌਲ ਨੂੰ ਚਾਰ ਚੰਨ ਲੱਗ ਜਾਂਦੇ ਹਨ।ਘੋੜੀਆਂ ਦੀ ਸ਼ਬਦਾਵਲੀ ਬੜੀ ਸਰਲ ਤੇ ਸੁਖੈਨ ਹੁੰਦੀ ਹੈ। ਦੂਹਰਾ, ਪ੍ਰਤਿਰਤਕ ਛੋਹਾਂ, ਲੈਅ ਰਵਾਨਗੀ ਆਦਿ ਘੋੜੀਆਂ ਦੇ ਲੱਛਣ ਹਨ। ਉਦਾਹਰਣ ਵਜੋਂ ਲਾੜੇ ਦੇ ਘੋੜੀ ਚੜ੍ਹਨ ਵੇਲੇ ਭੈਣਾਂ ਵਲੋਂ ਗਾਈਆਂ ਜਾਣ ਵਾਲੀਆਂ ਘੋੜੀਆਂ ਕੁਝ ਕੁ ਇਸ ਪ੍ਰਕਾਰ ਹਨ :-

1. ਘੋੜੀ ਸੋਂਹਦੀ ਕਾਠੀਆਂ ਦੇ ਨਾਲ ਕਾਠੀ ਡੇਢ ਤੇ ਹਜ਼ਾਰ।
   ਉਮਰਾਵਾਂ ਦੀ ਤੇਰੀ ਚਾਲ, ਮੈਂ ਬਲਿਹਾਰੀ ਵੇ ਮਾਂ ਦਿਆ ਸੁਰਜਣਾਂ
2. ਨੀਲੀ ਨੀਲੀ ਘੋੜੀ ਵੇ
   ਮੇਰਾ ਨਿਕੜਾ ਵੀਰ ਚੜ੍ਹੇ
   ਵੇ ਨਿਕਿਆ ਭੈਣ ਸੁਹਾਗਣ
   ਤੇਰੀ ਵਾਗ ਫੜੇ।

ਇਸ ਲੋਕ ਗੀਤ "ਘੋੜੀਆਂ" ਦੀ ਲੈਅ/ਚਾਲ ਨੂੰ ਸਮਝਦੇ ਹੋਏ ਸ੍ਰੀ ਗੁਰੂ ਰਾਮ ਦਾਸ ਜੀ ਨੇ 2 ਛੰਤ ਰਾਗ 'ਵਡਹੰਸ' ਵਿਚ "ਘੋੜੀਆਂ" ਸਿਰਲੇਖ ਹੇਠ ਅੰਕਿਤ ਕੀਤੇ ਹਨ। ਜਿਸ ਵਿਚ ਚੌਥੇ ਪਾਤਸ਼ਾਹ ਨੇ ਇਸ ਸਰੀਰ ਰੂਪੀ ਕਾਇਆਂ ਨੂੰ ਘੋੜੀ ਕਿਹਾ ਹੈ। ਗੁਰੂ ਰਾਮਦਾਸ ਜੀ ਦੇ ਬਚਨ ਹਨ ਕਿ ਜਿਹੜਾ ਚਜੀਵ ਉਹ ਪ੍ਰਭੂ ਪਿਆਰੇ ਦੀ ਸ਼ਿਫਤ ਕਰਦਾ ਹੈ, ਉਸ ਦੇ ਗੁਣਾਂ ਦਾ ਗਾਇਨ ਕਰਦਾ ਹੈ, ਗੁਰੂ ਦੀ ਮਤਿ ਉਤੇ ਤੁਰ ਕੇ ਮਨ ਵਿਚ ਪ੍ਰਮਾਂਤਮਾ ਦਾ ਧਿਅਨ ਧਾਰਦਾ ਹੈ। ਉਹ ਗੁਰੂ ਕ੍ਰਿਪਾ ਨਾਲ ਆਪਣੀ ਕਾਇਆ ਘੋੜੀ ਤੇ ਚੜ੍ਹ ਕੇ ਪ੍ਰਮਾਤਮਾ ਨੂੰ ਮਿਲ ਪੈਂਦਾ ਹੈ।

ਸਾਹਿਬ ਸ੍ਰੀ ਗੁਰੂ ਰਾਮ ਦਾਸ ਜੀ ਦਸਦੇ ਹਨ ਕਿ :-

ਗੁਣ ਰਾਮ ਗਾਏ ਮਨਿ ਸੁਭਾਏ, ਧਰਿ ਗੁਰਮਤਿ ਮਨਿ ਧਿਆਇਆ॥
ਜਨ ਨਾਨਕ ਹਰਿ ਕ੍ਰਿਪਾ ਧਾਰੀ, ਦੇਹ ਘੋੜੀ ਚੜਿ ਹਰਿ ਪਾਇਆ॥

(ਗੁਰੂ ਗ੍ਰੰਥ ਸਾਹਿਬ ਪੰਨਾ ੫੭੬)



# ☐ ਛੰਤ ☐

ਸ੍ਰੀ ਗੁਰੂ ਗ੍ਰੰਥ ਸਾਹਿਬ ਕਈ ਥਾਵਾਂ ਤੇ ਛੰਤੁ ਸ਼ਬਦ ਲਿਖਿਆ ਮਿਲਦਾ ਹੈ ਇਹ ਛੰਤ ਕਈ ਰਾਗਾਂ ਵਿਚ ਵੀ ਦਰਜ਼ ਹੈ। ਛੰਤ ਸ਼ਬਦ ਸੰਸਕ੍ਰਿਤ ਦੇ 'ਛੰਦਸ' ਸ਼ਬਦ ਦਾ ਤਦਭਵ ਰੂਪ ਹੈ। ਪੰਜਾਬੀ ਸਭਿਆਚਾਰ ਵਿਚ ਛੰਤ ਨੂੰ ਛੰਦ ਸ਼ਬਦ ਨਾਲ ਜਾਣਿਆ ਜਾਂਦਾ ਹੈ, ਜਦੋਂ ਲਾੜਾ ਵਿਆਹੁਣ ਲਈ ਜਾਂਦਾ ਹੈ ਤਾਂ ਸਾਲੀਆਂ ਉਸ ਕੋਲੋਂ ਛੰਦ ਸੁਣਦੀਆਂ ਹਨ ਮਾਨੋ ਇਕ ਤਰ੍ਹਾਂ ਨਾਲ ਠੱਠਾ/ਮਜ਼ਾਕ ਹੁੰਦਾ ਹੈ ਜੋ ਢੁਕਵਾਂ ਤੇ ਸੁਖਾਵਾਂ ਹੁੰਦਾ ਹੈ।

ਪੰਜਾਬੀ ਸਭਿਆਚਾਰ ਵਿਚਲੇ, ਲੋਕ ਜੀਵਨ ਵਿਚ ਇਸ ਦੀ ਵਰਤੋਂ ਲੋਕ ਗੀਤਾਂ ਲਈ ਕੀਤੀ ਜਾਂਦੀ ਹੈ। ਇਸ ਤੱਥ ਦੇ ਸੰਦਰਭ ਵਿਚ ਅਤੇ ਗੁਰੂ ਗ੍ਰੰਥ ਸਾਹਿਬ ਵਿਚਲੀ ਛੰਤ ਸਿਰਲੇਖ ਅਧੀਨ ਲਿਖੀ ਬਾਣੀ ਨੂੰ ਗਹੁ ਨਾਲ ਵਾਚਣ ਤੇ ਇਹ ਮਹਿਸੂਸ ਹੁੰਦਾ ਹੈ ਕਿ ਛੰਤ ਦਾ ਪ੍ਰਯੋਗ ਉਨ੍ਹਾਂ ਪਦਿਆਂ ਲਈ ਕੀਤਾ ਗਿਆ ਹੈ ਜਿਸ ਵਿਚ ਜੀਵ-ਆਤਮਾ ਰੂਪੀ ਨਾਇਕਾ/ਇਸਤਰੀ ਦੀਆਂ ਉਸ ਪ੍ਰਭੂ ਪ੍ਰੀਤਮ ਦੇ ਮਿਲਾਪ ਦੀ ਤੜਪ, ਬਿਹਬਲਤਾ, ਸੰਜੋਗ ਦੀ ਅਭਿਲਾਸ਼ਾ, ਕਦੇ ਕਦੇ ਮਿਲੇ ਹੋਏ ਸੰਜੋਗ ਸੁੱਖ ਦੀਆਂ ਭਾਵਨਾਵਾਂ ਨੂੰ ਉਜਾਗਰ ਕੀਤਾ ਗਿਆ ਹੋਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ 24 ਛੰਤ, ਗੁਰੂ ਅਮਰਦਾਸ ਜੀ ਨੇ 20 ਛੰਤ ਗੁਰੂ ਰਾਮਦਾਸ ਜੀ ਨੇ 40 ਛੰਤ, ਗੁਰੂ ਅਰਜਨ ਦੇਵ ਜੀ ਨੇ 1 ਛੰਤ ਉਚਾਰਨ ਕੀਤਾ ਇਸ ਤਰ੍ਹਾਂ ਕੁੱਲ ਛੰਤ 85 ਹਨ।

ਇਨ੍ਹਾਂ ਛੰਤਾਂ ਦੀ ਜ਼ਿਆਦਾ ਬਣਤਰ ਚਾਰ ਪੰਗਤੀਆਂ ਦੀ ਹੁੰਦੀ ਹੈ।

ਜਿਵੇਂ :- ਆਸਾ ਮਹਲਾ ੪ ਛੰਤ ਘਰ ੪॥

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨ ਪ੍ਰੇਮ ਰਤੰਨਾ ਰਾਮ ਰਾਜੈ॥
ਮਨ ਰਾਮ ਕਸਟਟੀ ਲਾਇਆ ਕੰਚਨ ਸੋਵਿਨਾ॥
ਗੁਰਮੁਖਿ ਰੰਗ ਚਲੂਲਿਆ ਮੇਰਾ ਮਨ ਤਨੋ ਭਿੰਨਾ॥
ਜਨ ਨਾਨਕ ਮੁਸਕ ਝਕੋਲਿਆ ਸਭ ਜਨਮ ਧਨ ਧੰਨਾ॥

(ਗੁਰੂ ਗ੍ਰੰਥ ਸਾਹਿਬ ੪੪੯)

ਕਈ ਕਈ ਵਾਰ ਛੰਤ ਵਿਚ ਛੇ ਛੇ ਪੰਗਤੀਆਂ ਵੀ ਮਿਲਦੀਆਂ ਹਨ ਜਿਵੇਂ ਬਾਰਾਂ ਮਾਂਹ ਤੁਖਾਰੀ ਨੂੰ ਛੰਤ ਸਿਰਲੇਖ ਦੇ ਕੇ ਇਸ ਵਿਚ ਛੇ ਛੇ, ਪੰਗਤੀਆਂ ਦੇ 17 ਪਦੇ ਅੰਕਤਿ

ਕੀਤੇ ਗਏ ਹਨ।

ਜਿਵੇਂ :- ਤੁਖਾਰੀ ਛੰਤ ਮਹਲਾ ੧ ਬਾਰਾਮਾਂਹਾ

ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥ ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥ ਹਰਿ ਰਚਨਾ ਤੇਰੀ ਕਿਆ ਗਤ ਮੇਰੀ, ਹਰਿ ਬਿਨੁ ਘੜੀ ਨਾ ਜੀਵਾ॥ ਪ੍ਰਿਅ ਬਾਝੁ ਦੁਹੇਲੀ, ਕੋਇ ਨ ਬੇਲੀ, ਗੁਰਮੁਖਿ ਅੰਮ੍ਰਿਤ ਪੀਵਾਂ॥ ਰਚਨਾ ਰਾਚਿ ਰਹੇ ਨਿਰੰਕਾਰੀ, ਪ੍ਰਭ ਮਨਿ ਕਰਮ ਸੁਕਰਮਾ॥ ਨਾਨਕ ਪੰਥ ਨਿਹਾਲੇ ਸਾਧਨ ਤੂ ਸੁਣਿ ਆਤਮ ਰਾਮਾ॥੧॥

(ਗੁਰੂ ਗ੍ਰੰਥ ਸਾਹਿਬ ਪੰਨਾ ੧੧੦੭)



# ☐ ਵਾਰ ☐

ਲੋਕ ਪਰੰਪਰਾ ਤੇ ਆਧਾਰਿਤ ਵਾਰ ਨੂੰ ਇਕ ਕਾਵਿ ਰੂਪ ਵਜੋਂ ਜਾਣਿਆ ਜਾਂਦਾ ਹੈ। ਸੰਸਕ੍ਰਿਤ ਵਿਚ ਇਸ ਦੇ ਕਈ ਅਰਥ ਕੀਤੇ ਮਿਲਦੇ ਹਨ ਇਸੇ ਤਰ੍ਹਾਂ ਹੀ ਪੰਜਾਬੀ ਵਿਚ ਇਸ ਦੇ ਕਈ ਅਰਥ ਕੀਤੇ ਜਾਂਦੇ ਹਨ। ਪੰਜਾਬੀ ਸਾਹਿਤ ਵਿਚ 'ਵਾਰ' ਉਸ ਕਵਿਤਾ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਕਿਸੇ ਮਹਾਨ ਯੋਧੇ ਜਾਂ ਨਾਇਕ ਦੀ ਵੀਰਤਾ ਦਾ ਜ਼ਿਕਰ ਕੀਤਾ ਗਿਆ ਹੋਵੇ ਜਾਂ ਕਿਸੇ ਸੂਰਮੇ ਵਲੋਂ ਰਣਭੂਮੀ ਵਿਚ ਵਿਖਾਏ ਗਏ ਕਰਤਵਾਂ ਦਾ ਹਵਾਲਾ ਮਿਲਦਾ ਹੋਵੇ। 'ਵਾਰ' ਕਾਵਿ ਰੂਪ ਵਿਚ ਨਾਇਕ ਜਾਂ ਸੂਰਮੇ ਦੇ ਪੂਰੇ ਜੀਵਨ ਦੀ ਝਾਕੀ ਨਹੀਂ ਚਿਤਰੀ ਜਾਂਦੀ, ਸਗੋਂ ਇਕ ਹੀ ਝਾਕੀ ਨੂੰ ਉਸ ਦੀ ਵੀਰਤਾ ਭਰਪੂਰ ਝਾਕੀ ਵਜੋਂ ਪੇਸ਼ ਕੀਤਾ ਜਾਂਦਾ ਹੈ, 'ਵਾਰ' ਹਮੇਸ਼ਾ ਵੀਰਤਾ ਪ੍ਰਧਾਨ ਹੁੰਦੀ ਹੈ ਜਾਂ ਇੰਝ ਕਹਿ ਲਵੋ ਕਿ ਵਾਰ ਬੀਰਰਸ ਭਰਪੂਰ ਹੁੰਦੀ ਹੈ।

'ਵਾਰ' ਵਿਚ ਪਾਉੜੀ ਹੁੰਦੀਆਂ ਹਨ ਇਹ ਪੰਜ ਜਾਂ ਸੱਤ ਪੰਗਤੀਆਂ ਦੀ ਹੁੰਦੀ ਹੈ।ਅੰਤਲੀ ਪੰਗਤੀ ਵਿਚ ਪਾਉੜੀ ਦਾ ਸਾਰੰਸ਼ ਹੁੰਦਾ ਹੈ।ਗੁਰੂ ਗ੍ਰੰਥ ਸਾਹਿਬ ਕੁਲ 22 ਵਾਰਾਂ ਹਨ, ਇਨ੍ਹਾਂ ਵਿਚੋਂ ਇਕ ਸਤੇ ਅਤੇ ਬਲਵੰਤ ਦੀ ਰਾਮਕਲੀ ਰਾਗ ਵਿਚ, ਅਤੇ 21 ਗੁਰੂ ਸਾਹਿਬਾਨਾਂ ਦੁਆਰਾ ਉਚਾਰਨ ਕੀਤੀਆਂ ਹੋਈਆਂ ਹਨ।ਪੂਰਾ ਵੇਰਵਾ ਇਸ ਪ੍ਰਕਾਰ ਹੈ।

I. ਗੁਰੂ ਨਾਨਕ ਦੇਵ ਜੀ ਦੀਆਂ 3 ਵਾਰਾਂ।
II. ਗੁਰੂ ਅਮਰਦਾਸ ਜੀ ਦੀਆਂ 4 ਵਾਰਾਂ।
III. ਗੁਰੂ ਰਾਮਦਾਸ ਜੀ ਦੀਆਂ 8 ਵਾਰਾਂ।
IV. ਗੁਰੂ ਅਰਜਨ ਦੇਵ ਜੀ ਦੀਆਂ 6 ਵਾਰਾਂ।
V. ਭਾਈ ਸੱਤੇ ਅਤੇ ਬਲਵੰਡ ਦੀ 1 ਵਾਰ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ 22 ਵਾਰਾਂ ਵਿਚ ਨੌ ਵਾਰਾਂ ਉਪਰ ਇਨਾਂ ਵਾਰਾਂ ਨੂੰ ਗਾਇਨ ਦਾ ਦਿਸ਼ਾ ਨਿਰਦੇਸ਼ ਵੀ ਕੀਤਾ ਗਿਆ ਹੈ। ਜਿਵੇਂ ਮਾਂਝ ਕੀ ਵਾਰ ਦੇ ਆਰੰਭ ਵਿਚ ਲਿਖਿਆ ਹੈ। "ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ" ਰਾਗ ਰਾਮਕਲੀ ਕੀ ਵਾਰ ਉਪਰ ਲਿਖਿਆ ਹੈ "ਜੋਧੇ ਵੀਰੈ ਪੂਰਬਾਣੀ ਕੀ ਧੁਨੀ" ਆਦਿ।

ਗੁਰੂ ਸਾਹਿਬਾਨ ਨੇ ਇਨ੍ਹਾਂ ਵਾਰਾਂ ਨੂੰ ਬੀਰਰਸ ਦੇ ਖੇਤਰ ਵਿਚ ਕੱਢ ਕੇ ਅਧਿਆਤਮਿਕਤਾ ਦੀ ਸਾਂਤ ਭਾਵਭੂਮੀ ਵਿਚ ਲਿਆਂਦਾ ਹੈ। ਕਈ ਵਾਰਾਂ ਵਿਚ ਕੁਝ ਕੁ ਥਾਈ ਗੁਰੂ ਸਾਹਿਬਾਂ, ਸਮਾਜਿਕ, ਰਾਜਨੀਤਿਕ, ਧਾਰਿਮਕ, ਆਰਥਿਕ, ਅਧੋਗਤੀ

ਸਥਿਤੀਆਂ ਦਾ ਸੰਜੀਵ ਅਤੇ ਯਥਾਰਥ ਚਿਤਰਨ ਚਿਤਰਿਆ ਹੈ, ਇਸ ਤੋਂ ਇਲਾਵਾ ਅਧਿਆਮਕਤਾ ਦਾ ਗਿਆਨ ਅਤੇ ਰਹੱਸਵਾਦ ਦਾ ਅਨੁਭਵ ਉਘੜ ਕੇ ਸਾਹਮਣੇ ਆਉਂਦਾ ਹੈ।

ਗੁਰੂ ਹਰਿਗੋਬਿੰਦ ਸਾਹਿਬ ਨੇ ਵਾਰਾਂ ਗਾਇਨ ਦਾ ਸਿਲਸਿਲ਼ਾ ਮੁੜ ਆਰੰਭ ਕੀਤਾ। ਉਸ ਵੇਲੇ ਦੀ ਹਕੂਮਤ ਜਾਬਰ ਜੁਲਮ ਕਰ ਰਹੀ ਸੀ ਤਾਂ ਪਾਤਸ਼ਾਹ ਨੇ ਸਿਖੀ ਸੇਵਕਾਂ ਅੰਦਰ, ਮਾਨਸਿਕਤਾ ਅਤੇ ਜਮੀਰ ਨੂੰ ਉੱਚਾ ਚੁੱਕਣ ਲਈ "ਅਕਾਲ ਤਖਤ" ਦੀ ਸਥਾਪਨਾ ਕਰ ਵਾਰਾਂ ਗਾਇਨ ਦਾ ਅਦੇਸ਼ ਦਿੱਤਾ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਵਾਰਾਂ ਦੇ ਨਾਲ ਨਾਲ ਦੋ ਜਾਂ ਵਧੀਕ ਸਲੋਕ ਲਗਾ ਕੇ ਵਾਰ ਨੂੰ ਇਕ ਅਲੱਗ ਕਿਸਮ ਦਾ 'ਸਲੋਕ ਪਾਉੜੀ-ਬੰਧ ਰੂਪ ਦੇ ਦਿੱਤਾ। ਗੁਰੂ ਗ੍ਰੰਥ ਸਾਹਿਬ ਵਿਚ ਸਤੇ ਬਲਵੰਡ ਦੀ ਵਾਰ ਅਤੇ 'ਬਸੰਤ ਕੀ ਵਾਰ' ਦੇ ਨਾਲ ਸਲੋਕ ਨਹੀਂ ਹਨ ਬਾਕੀ ਸਭ ਵਾਰਾਂ ਦੇ ਨਾਲ ਸਲੋਕਾਂ ਦਾ ਵਰਨਣ ਕੀਤਾ ਗਿਆ ਹੈ।



# ਅਲਾਹਣੀਆਂ

ਅਲਾਹਣੀ ਸ਼ਬਦ ਪੰਜਾਬੀ ਸਭਿਆਚਾਰ ਵਿਚ ਇਕ ਸੋਗਮਈ ਗੀਤ ਦਾ ਸੂਚਕ ਹੈ। ਅਲਾਹਣੀ ਦਾ ਦੂਜਾ ਨਾਮ ਹੈ : ਵੈਣ ਜਾਂ ਕੀਰਨੇ ਪਾਉਣਾ।

ਜਦੋਂ ਮਨੁੱਖ ਇਥੇ ਆਉਂਦਾ ਹੈ, ਵੱਡਾ ਹੁੰਦਾ ਹੈ, ਵਿਆਹਿਆ ਜਾਂਦਾ ਹੈ ਤਾਂ ਘੋੜੀਆਂ ਖੁਸ਼ੀ ਦੇ ਗੀਤ ਗਾਏ ਜਾਂਦੇ ਹਨ। ਜਦੋਂ ਉਹੀ ਮਨੁੱਖ ਸੁਆਸਾਂ ਦੀ ਪੂੰਜੀ ਪੂਰੀ ਕਰਕੇ ਧਰਤੀ ਤੋਂ ਚਲੇ ਜਾਂਦਾ ਹੈ ਤਾਂ ਉਸ ਦੇ ਮਰਨ ਤੇ ਕੀਰਨੇ ਜਾਂ ਵੈਣ ਪਾਏ ਜਾਂਦੇ ਹਨ।ਗੁਰਮਤਿ ਦੀ ਭਾਸ਼ਾ ਵਿਚ ਇਨ੍ਹਾਂ ਵੈਣ ਜਾਂ ਕੀਰਨੇ ਸ਼ਬਦਾਂ ਨੂੰ ਅਲਾਹਣੀ ਦਾ ਨਾਮ ਦਿੱਤਾ ਜਾਂਦਾ ਹੈ। ਇਸ ਵਿਚ ਮਰੇ ਹੋਏ ਪ੍ਰਾਣੀ ਦੀ ਦੁਖੀ ਸੁਰ ਵਿਚ ਉਸ ਦੇ ਗੁਣਾਂ ਦੀ ਉਸ ਦੇ ਕੰਮ ਕਾਜ ਦੀ ਉਸਤਿਤ ਕੀਤੀ ਜਾਂਦੀ ਹੈ।ਇਹ ਸਭ ਕੁਝ ਪਿੰਡ ਦੀ ਮਿਰਾਸਣ ਜਾਂ ਨੈਣ (ਨੀਵੀ ਜਾਤੀ) ਦੀ ਔਰਤ ਕਰਦੀ ਹੈ, ਅਤੇ ਬਾਕੀ ਰਿਸ਼ਤੇਦਾਰ ਔਰਤਾਂ ਉਸ ਦੀ ਸੁਰ ਵਿਚ ਸੁਰਿ ਮਲਾ ਕੇ ਸਾਥ ਕਰਦੀਆਂ ਹਨ ਇਸ ਦੇ ਨਾਲ ਨਾਲ ਥੋੜ੍ਹਾ ਪਿਟ ਸਿਆਪਾ (ਰੋਣਾਂ ਧੋਣਾ) ਵੀ ਕਰਦੀਆਂ ਹਨ, ਇਹ ਪਿਟ ਸਿਆਪਾ ਤਾਲ ਬੱਧ ਤਰੀਕੇ ਨਾਲ ਹੁੰਦਾ ਹੈ। ਗੁਰੂ ਸਾਹਿਬਾਨ ਨੇ ਇਸ ਵੈਰਾਗਮਈ ਸੋਗਗੀਤ ਨੂੰ ਇਕ ਆਧਾਰ ਬਣਾ ਕੇ ਲੋਕਜੀਵਨ ਨਾਲ ਸੰਪਰਕ ਸਥਾਪਤ ਕੀਤਾ ਹੈ।

ਰਾਗ ਵਡਹੰਸ ਮਹਲਾ ੧ ਅਤੇ ਮਹਲਾ ੩ ਅਲਾਹਣੀਆਂ ਸਿਰਲੇਖ ਹੇਠ ਸਾਮੁੱਚੀ ਬਾਣੀ ਬੇਸ਼ੱਕ ਬੈਰਾਗਮਈ ਹੈ ਪਰ ਕਿਧਰੇ ਵੀ ਨਿਰਾਸ਼ ਜਾਂ ਉਦਾਸੀ ਦੀ ਝਲਕ ਨਹੀਂ ਮਿਲਦੀ ਸਗੋਂ ਇੰਜ਼ ਮਹਿਸੂਸ ਹੁੰਦਾ ਹੈ ਕਿ ਗੁਰੂ ਸਾਹਿਬ ਜੀਵ ਨੂੰ ਮੌਤ ਦਾ ਡਰ ਦੂਰ ਕਰਨ ਅਤੇ ਵੈਰਾਗ ਦੀ ਭਾਵਨਾ ਨੂੰ ਉਜਾਗਰ ਕਰਨ ਦੀ ਹਦਾਇਤ ਕਰ ਰਹੇ ਹਨ।ਨਾਲ ਹੀ ਸੰਸਾਰ ਦੀ ਨਾਸ਼ਮਾਨਤਾ ਦਾ ਸਪੱਸ਼ਟ ਪ੍ਰਗਟਾਵਾ ਕਰਦੇ ਹੋਏ ਕਹਿੰਦੇ ਹਨ ਕਿ :-

ਬਾਬਾ ਆਇਆ ਹੈ ਉਠਿ ਚਲਣਾਂ ਇਹ ਜਗੁ ਝੂਠੁ ਪਸਾਰੋਵਾ॥

(ਗੁਰੂ ਗ੍ਰੰਥ ਸਾਹਿਬ ਪੰਨਾ ੫੮੧)

ਭਾਵ ਅਰਥ ਕਿ ਭਾਈ ਜਿਹੜਾ ਵੀ ਇਸ ਸੰਸਾਰ ਤੇ ਆਇਆ ਹੈ ਉਸ ਨੇ ਅਖ਼ੀਰ ਇਥੋਂ ਚਲੇ ਜਾਣਾ ਹੈ ਕਿਉਂਕਿ ਇਹ ਜਗ ਝੂਠ ਭਾਵ ਨਾਸ਼ਵਾਨ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਰਾਗ ਵਡਹੰਸ ਦੇ ਅੰਤਰਗ ਤੇ ਅਲਾਹਣੀਆਂ ਸਿਰਲੇਖ ਅਧੀਨ ਪੰਜ ਅਲਾਹਣੀਆਂ ਗੁਰੂ ਨਾਨਕ ਦੇਵ ਜੀ ਦੀਆਂ ਇਨ੍ਹਾਂ ਵਿਚ ਦੁਵੈਯਾ ਛੰਦ-ਦੀ ਝਲਕ ਮਿਲਦੀ ਹੈ।ਇਨ੍ਹਾਂ ਅਲਾਹਵੀਆਂ ਦੀ ਸਾਮੁਚੀ ਸਬਦਾਵਲੀ ਵੈਰਾਗਮਈ ਅਤੇ

ਸੋਗਮਈ ਹੈ। ਇਨ੍ਹਾਂ ਪੰਜ 'ਅਲਾਹਣੀਆਂ' ਤੋਂ ਬਾਅਦ ਚਾਰ ਅਲਾਹਣੀਆਂ ਗੁਰੂ ਅਮਰਦਾਸ ਜੀ ਨੇ ਵੀ ਉਚਾਰਨ ਕੀਤੀਆਂ ਹਨ ਪਰ ਇਨ੍ਹਾਂ ਦੇ ਉਪਰ 'ਅਲਾਹਣੀਆਂ' ਸਿਰਲੇਖ ਦਰਜ ਨਹੀਂ ਹੈ ਪਰ ਅਖ਼ੀਰ ਵਾਲੇ ਜੋੜ ਤੋਂ ਸਭ ਕੁਝ ਸਪੱਸ਼ਟ ਹੋ ਜਾਂਦਾ ਹੈ।

ਗੁਰੂ ਅਮਰਦਾਸ ਜੀ ਨੇ ਵੀ ਆਪਣੀ ਇਸ ਸੋਗਮਈ ਬਾਣੀ ਵਿਚ ਸ਼ਬਦਾਵਲੀ ਨੂੰ ਵੈਰਾਗਮਈ ਅਤੇ ਗੰਭੀਰ ਪ੍ਰਕਿਰਤੀ ਨਾਲ ਪੇਸ਼ ਕੀਤਾ ਹੈ। ਗੁਰੂ ਅਮਰਦਾਸ ਜੀ ਜੀਵ-ਰੂਪੀ ਇਸਤਰੀ ਨੂੰ ਪ੍ਰਭੂ ਦੀ ਸਿਫਤ ਸਲਾਹ ਕਰਨ ਦੀ ਹਦਾਇਤ ਕਰਦੇ ਹੋਏ ਫੁਰਮਾਣ ਕਰਦੇ ਹਨ ਕਿ :-

ਪ੍ਰਭ ਸਚੜਾ ਹਰਿ ਸਲਾਹੀਐ ਕਾਰਜ ਸਭੁ ਕਿਛੁ ਕਰਣੈ ਜੋਗੁ॥
ਸਾਧਨ ਰੰਡ ਨ ਕਬਹੂ ਬੈਸਈ ਨ ਕਦੇ ਹੋਵੈ ਸੋਗੁ॥

(ਗੁਰੂ ਗ੍ਰੰਥ ਸਾਹਿਬ ਪੰਨਾ ੫੮੨)

**ਅਰਥਾਤ** :- ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਹਰਿ ਪ੍ਰਭੂ ਦੀ ਸਿਫਤ ਸਲਾਹ ਕਰਨੀ ਚਾਹੀਦੀ ਹੈ ਕਿਉਂਕਿ ਉਹ ਹੀ ਸਭ ਕੁਝ ਕਰ ਸਕਣ ਦੇ ਸਮਰੱਥ ਹੈ। ਜਿਸ ਜੀਵ ਰੂਪੀ ਇਸਤਰੀ ਨੇ ਉਸ ਪ੍ਰਭੂ ਦੀ ਉਸਤਤੀ ਕਰਕੇ ਡੂੰਘੀ ਪ੍ਰੀਤ ਪਾ ਲਈ ਹੈ ਉਹ ਕਦੀ ਨਿਖਸਮੀ (ਰੰਡੀ) ਨਹੀਂ ਹੁੰਦੀ ਨਾ ਹੀ ਕਦੇ ਚਿੰਤਾ ਜਾਂ ਰਾਮ ਸੋਗ ਵਿਚ ਰਹਿੰਦੀ ਹੈ।



# ਅੰਜਲੀ

ਅੰਜਲੀ ਭਾਵ, ਆਪਣੇ ਇਸ਼ਟ ਅਥਵਾ ਗੁਰੂ ਪਾਸੋਂ ਖੈਰ ਮੰਗਣ ਲਈ ਅੱਡਿਆ ਗਿਆ ਬੁੱਕ। ਭਾਈ ਕਾਹਨ ਸਿੰਘ 'ਨਾਭਾ' ਨੇ "ਮਹਾਨ ਕੋਸ਼" ਵਿਚ ਅੰਜਲੀ ਦੇ ਅਰਥ ਇਸ ਤਰ੍ਹਾਂ ਕੀਤੇ ਹਨ "ਡੂਨੇ ਦੀ ਸ਼ਕਲ ਬਣਾਏ ਹੋਏ ਹੱਥ"। "ਪਿੱਤਰ ਦੇਵਤਾ ਆਦਿਕ ਨੂੰ ਅਰਪਣ ਕੀਤੀ ਪਾਣੀ ਚੁਲੀ, ਮੋਏ ਪ੍ਰਾਣੀ ਵਾਸਤੇ ਤਿਲਾਂਜਲੀ ਆਦਿਕ ਫੋਕਟ ਕਰਮ ਦਸਕੇ ਗੁਰੂ ਸਾਹਿਬ ਨੇ "ਅੰਜਲੀ" ਸਿਰ ਲੇਖ ਹੇਠ ਮਾਰੂ ਰਾਗ ਵਿਚ "ਸੰਜੋਗ ਵਿਜੋਗ ਧੁਰਹੁ ਹੀ ਹੂਆ" ਆਦਿਕ ਸ਼ਬਦ ਲਿਖਕੇ ਭਾਣਾ ਮੰਨਣ ਦੀ ਸ਼ੁੱਭ ਸਿੱਖਿਆ ਦਿੱਤੀ ਹੈ। ਗੁਰੂ ਗ੍ਰੰਥ ਸਾਹਿਬ ਦੋ ਵਾਰ ਅੰਜੁਲੀ ਸਿਰਲੇਖ ਹੇਠ ਬਾਣੀ ਦਰਜ਼ ਹੈ। ਇਹ ਅੰਜੁਲੀਆ ਰਾਗ ਮਾਰੂ ਵਿਚ ਪੰਨਾ ੧੦੦੭ ਤੇ ਦਰਜ਼ ਹਨ। ਦੋਨੇਂ ਅੰਜੁਲੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰਨ ਕੀਤੀਆਂ ਹੋਈਆਂ ਹਨ।

ਮਾਰੂ ਮਹਲਾ ੫ ਘਰ ੭ - ਅੰਜੁਲੀ

ਮਾਰੂ ਮਹਲਾ ੫ ਘਰ ੮ ਅੰਜੁਲੀਆ, ਦੀ ਤਰਤੀਬ ਵਖਰੀ ਵਖਰੀ ਹੈ।

ਮਾਰੂ ਮਹਲਾ ੫ ਘਰ ੮ ਅੰਜੁਲੀਆ ਸਿਰਲੇਖ ਹੇਠ ਦੋ ਅੰਜੁਲੀਆਂ ਦੇ ੪ਪਦੇ ਹਨ ਇਕ ਪਦੇ ਵਿਚ 12 ਤੁਕਾਂ ਹਨ।



# ☐ ਸਦੁ ☐

ਸਦੁ ਸ਼ਬਦ ਦਾ ਪੰਜਾਬੀ ਬੋਲੀ ਵਿਚ ਆਮ ਪੜ੍ਹਨ ਸੁਣਨ ਲਈ ਮਿਲ ਜਾਂਦਾ ਹੈ, ਇਸ ਦਾ ਅਰਥ ਹੈ ਕਿ ਆਵਾਜ਼ ਜਾਂ ਬੁਲਾਵਾ।

ਸਦੁ ਸ਼ਬਦ ਸੰਸਕ੍ਰਿਤ ਦੇ ਸ਼ਬਦ ਦਾ ਪ੍ਰਕ੍ਰਿਤ ਰੂਪ ਹੈ। "ਸੱਦ" ਜੋ ਕਿ ਪੰਜਾਬੀ ਵਿਚ ਵੀ ਸੱਦੁ ਹੈ। ਪ੍ਰੋ. ਸਾਹਿਬ ਸਿੰਘ ਅਨੁਸਾਰ "ਰਾਗ ਰਾਮਕਲੀ ਵਿਚ ਲਿਖੀ ਗਈ ਬਾਣੀ ਸਦੁ ਦਾ ਭਾਵ ਹੈ, ਰੱਬ ਵਲੋਂ ਗੁਰੂ ਅਮਰਦਾਸ ਨੂੰ ਆਇਆ ਹੋਇਆ ਸੱਦਾ।"

'ਸਦੁ' ਇਕ ਸ਼ੋਕ ਗੀਤ ਦਾ ਸੂਚਕ ਹੈ ਜੋ ਕਿ ਲੰਬੀ ਹੇਕ ਲਾ ਕੇ ਗਾਇਆ ਜਾਂਦਾ ਹੈ, ਇਹ ਅਲਾਹਣੀਆਂ ਦਾ ਹੀ ਇਕ ਰੂਪ ਹੈ। ਗੁਰੂ ਅਮਰਦਾਸ ਵਲੋਂ ਆਪਣੇ ਅਖੀਰਲੇ ਸਮੇਂ ਵਿਚ ਸਿੱਖ ਸੰਗਤਿ ਨੂੰ ਦਿੱਤਾ ਗਿਆ ਉਪਦੇਸ਼, ਬਾਬਾ ਸੁੰਦਰ ਜੀ (ਜੋ ਕਿ ਗੁਰੂ ਅਮਰਦਾਸ ਜੀ ਦੇ ਪੜੋਤਰੇ ਸਨ) ਨੇ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ, ਗੁਰੂ ਜੀ ਦੇ ਵਿਛੋੜੇ ਅਤੇ ਉਪਦੇਸ਼ ਨੂੰ ਕਲਮ-ਬੱਧ ਕੀਤਾ। 'ਸਦੁ' ਬਾਣੀ ਬੜੀ ਰਚਨਾਤਮਿਕ ਹੈ। ਗੁਰੂ ਜੀ ਨੇ ਰੋਣ ਧੋਣ ਨੂੰ ਛੱਡ ਕੇ ਇਸ ਸੰਸਾਰੀ ਜੀਵਾਂ ਨੂੰ ਉਸ ਪ੍ਰਮਾਤਮਾਂ ਦੇ ਭਾਣੇ ਵਿਚ ਰਹਿਣ ਤੇ ਪਿਛੋਂ ਕੀਰਤਨ ਕਰਨ ਦਾ ਸਪੱਸ਼ਟ ਹੁਕਮ ਕੀਤਾ ਜਿਵੇਂ ਫੁਰਮਾਣ ਹੈ :-

ਅੰਤੇ ਸਤਿਗੁਰਿ ਬੋਲਿਆ ਮੈਂ ਪਿਛੈ ਕੀਰਤਨੁ
ਕਰਿਅਹੁ ਨਿਰਬਾਣ ਜੀਉ॥ (ਗੁਰੂ ਗ੍ਰੰਥ ਸਾਹਿਬ ਪੰਨਾ ੯੨੩)

ਭਾਵ ਕਿ (ਹੇ ਭਾਈ) ਕੇਵਲ ਮੇਰੇ ਪਿਛੋਂ ਨਿਰੋਲ ਕੀਰਤਨ ਕਰਨਾ ਫੋਕਟ ਕਰਮ ਕਾਂਡਾ ਵਿਚ ਨਾ ਜਾਣਾ। ਤਾਂ

ਸਤਿਗੁਰੂ ਪੁਰਖੁ ਜਿ ਬੋਲਿਆ, ਗੁਰਸਿਖਾ ਮੰਨਿ ਲਈ ਰਜਾਇ ਜੀਉ
(ਗੁਰੂ ਗ੍ਰੰਥ ਸਾਹਿਬ ਪੰਨਾ ੯੨੩)

ਭਾਵ ਕਿ ਜੋ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ ਉਸ ਨੂੰ ਗੁਰਸਿਖੁ ਸੰਗਤਾਂ ਨੇ ਕਬੂਲ ਕਰ ਲਿਆ।



# ☐ ਖਿਤੀ ☐

'ਖਿਤੀ' ਸ਼ਬਦ ਤੋਂ ਭਾਵ ਏਕਮ ਦੂਤੀਆਂ, ਆਦਿ ਤਿੱਥੀਆਂ।

ਪ੍ਰੋ. ਸਾਹਿਬ ਸਿੰਘ ਅਨੁਸਾਰ "ਖਿਤ ਸੰਸਕ੍ਰਿਤ ਲਫਜ਼ ਤਿਥਿ ਹੈ। ਭਾਵ ਚੰਦਰਮਾ ਦੇ ਵੱਧਣ ਘਟਣ ਦੇ ਹਿਸਾਬ ਦਿਹਾੜਾ।" "ਇਨ੍ਹਾਂ ਦੇ ਨਾਮ ਹਨ ਏਕਮ, ਦੂਜ ਜਾਂ ਦੂਤੀਆ, ਤੀਜ਼, ਚੌਥ, ਪੰਚਮੀ, ਖਟ, ਸੱਤਮੀਂ, ਅਸ਼ਟਮੀ, ਨੌਮੀ, ਦਸਮੀਂ, ਏਕਾਦਸ਼ੀ, ਦੁਆਦਸ਼ੀ, ਤ੍ਰਿਓਦਸ਼ੀ, ਚੌਥਸ, ਪੂਰਨਮਾਸ਼ੀ, ਪੂਰਨਮਾਸ਼ੀ ਤੋਂ ਪਿਛੋਂ ਫਿਰ ਉਸੇ ਤਰ੍ਹਾਂ ਏਕਮ ਦੂਜ ਆਦਿਕ ਤੋਂ ਚੱਲ ਕੇ ਅਖੀਰ ਉੱਤੇ ਮੱਸਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖਿਤੀ ਸਿਰ ਲੇਖ ਹੇਠ ਬਾਣੀ ਦਰਜ ਹੈ ਗੁਰੂ ਸਾਹਿਬਾਨ ਨੇ ਖਿਤਾਂ ਨੂੰ ਆਧਾਰ ਬਣਾ ਕੇ ਮਨੁੱਖ ਮਾਤਰ ਪ੍ਰਾਣੀ ਨੂੰ ਸੰਦੇਸ਼ ਦਿੱਤਾ ਹੈ ਜਿਵੇਂ :-

- ਏਕਮ ਏਕੰਕਾਰ ਪ੍ਰਭ ਕਰਉ ਬੰਦਨਾ ਧਿਆਇ॥
- ਦੁਤੀਆ ਦੁਰਮਤਿ ਦੂਰਿ ਕਰਿ ਗੁਰ ਸੇਵਾ ਕਰਿ ਨੀਤ॥
- ਤ੍ਰਿਤੀਆ ਤ੍ਰੈ ਗੁਣ ਬਿਖੈ ਫਲੁ ਕਬ ਉਤਮ ਕਬ ਨੀਚੁ॥
- ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ॥
- ਪੰਚਮਿ ਪੰਚ ਪ੍ਰਧਾਨ ਤੇ ਜਿਹ ਜਾਨਿਓ ਪਰਪੰਚੁ॥

ਆਦਿਕ। (ਗੁਰੂ ਗ੍ਰੰਥ ਸਾਹਿਬ ਪੰਨਾ ੨੯੬)



# ਮੌਸਮੀ ਰਾਗਾਂ ਬਾਰੇ ਜਾਣਕਾਰੀ

## ☐ ਰਾਗ ਬਸੰਤ ☐

ਗੁਰਮਤਿ ਸੰਗੀਤ ਪਰੰਪਰਾ ਵਿਚ ਬਸੰਤ ਰਾਗ ਬਹੁਤ ਹੀ ਅਹਿਮ ਰਾਗ ਵਜੋਂ ਜਾਣਿਆ ਜਾਂਦਾ ਹੈ। ਰੁਤਕਾਲੀਨ ਰਾਗ ਹੋਣ ਕਰਕੇ ਇਸ ਨੂੰ ਗੁਰਮਤਿ ਸੰਗੀਤਕ ਪਰੰਪਰਾ ਵਿਚ ਰਾਗੀ ਸਿੰਘ (ਕੀਤਰਨੀਏ) ਮਾਘੀ ਦੀ ਸੰਗਰਾਂਦ ਤੋਂ ਲੈ ਕੇ ਹੋਲੇ-ਮਹੱਲੇ ਤੱਕ ਨਿਰੰਤਰ ਚੌਕੀ ਰੂਪ ਵਿਚ ਗਾਇਨ ਕਰਦੇ ਹਨ।

ਬਸੰਤ ਰਾਗ ਇਕ ਮੌਸਮੀ ਰਾਗ ਹੋਣ ਕਰਕੇ ਹਰੇਕ ਆਮ ਆਦਮੀ ਵੀ ਇਸ ਦੀ ਬੜੀ ਜਲਦੀ ਨਾਲ ਪਹਿਚਾਣ ਕਰ ਲੈਂਦਾ ਹੈ। ਬਸੰਤ ਰਾਗ ਦੇ ਦੋ ਰੂਪ ਗੁਰਮਤਿ ਸੰਗੀਤ ਵਿਚ ਮਿਲਦੇ ਹਨ।

I ਬਸੰਤ ਹਿੰਡੋਲ।

II ਹਿੰਡੋਲ।

ਇਨ੍ਹਾਂ ਰਾਗ ਪ੍ਰਕਾਰਾਂ ਦਾ ਵੀ ਇਸੇ ਬਸੰਤ ਰੁੱਤ ਵਿਚ ਗਾਇਨ ਹੁੰਦਾ ਹੈ। ਭਾਰਤੀ ਪ੍ਰਕਿਰਤਕ ਸਥਿਤੀ ਅਨੁਸਾਰ ਜੇਠ ਹਾੜ ਦੀ ਅੱਗ ਵਰਾਉਂਦੀ ਹੋਈ ਰੁੱਤ, ਮੌਸਮ ਨੂੰ ਬਹੁਤ ਗਰਮ ਅਤੇ ਖੁਸ਼ਕ ਕਰ ਦੇਂਦੀ ਹੈ। ਹਰੇਕ ਬੀਜ ਵਸਤੂ ਮੁਰਝਾਈ ਹੋਈ ਪ੍ਰਤੀਤ ਹੁੰਦੀ ਹੈ, ਥਲ ਅਤੇ ਅਕਾਸ਼ ਤਪਦਾ ਹੈ। ਸਾਉਣ ਭਾਦੋਂ ਦੀ ਰੁਤੇ ਮੀਂਹ ਵਰਸਦਾ ਹੈ, ਬਦਲਾਂ ਦੀ ਗੜਗੜਾਹਟ ਅਤੇ ਮੋਰਾਂ ਦੀ ਰੁਣ ਝੁਣ ਸੁਣਦੀ ਹੈ। ਚੇਤ ਵੈਸਾਖ ਦੀ ਰੁਤੇ ਧਰਤੀ ਅਤੇ ਅਕਾਸ਼ ਦਾ ਮਉਲਣਾ, ਬਸੰਤ ਰਾਗ ਦਾ ਆਗਮਨ ਹੁੰਦਾ ਹੈ। ਬਸੰਤ ਰੁਤ ਨੂੰ ਸਰਵਸ੍ਰੇਸ਼ਟ ਰੁਤ ਸਵੀਕਾਰਦੇ ਹੋਏ ਸੰਗੀਤਕਾਰ ਇਸ ਨੂੰ ਰਿਤੂ ਰਾਜ ਵੀ ਕਹਿੰਦੇ ਹਨ। ਜਿਥੇ ਬਸੰਤ ਰੁੱਤ ਸਮੇਂ ਹਰ ਪਾਸੇ ਖੇੜਾ ਖੁਸ਼ੀ ਪ੍ਰਦਾਨ ਕਰਦੀ ਹੈ। ਉਥੇ ਬਸੰਤ ਰਾਗ ਦਾ ਗਾਇਨ ਮਨ ਨੂੰ ਖੁਸ਼ੀ ਖੇੜਾ ਪ੍ਰਦਾਨ ਕਰਦਾ ਹੈ। ਗੁਰੂ ਅਮਰਦਾਸ ਜੀ ਫੁਰਮਾਨ ਕਰਦੇ ਹਨ :-

ਬਨਸਪਤਿ ਮਉਲੀ ਚੜਿਆ ਬਸੰਤੁ॥
ਇਹ ਮਨ ਮਉਲਿਆ ਸਤਿਗੁਰ ਸੰਗਿ॥

ਭਗਤ ਕਬੀਰ ਜੀ ਆਪਣੇ ਮੁਖਾਰ ਬਿੰਦ ਤੋਂ ਬਸੰਤ ਦੀ ਰੁੱਤ ਦੇ ਆਗਮਨ ਤੇ ਸਭ

ਘਟਿ ਘਟਿ ਮਉਲਿਆ ਆਤਮ ਪ੍ਰਗਾਸ॥

(ਭਗਤ ਕਬੀਰ ਜੀ ਪੰਨਾ ੧੧੯੩)

ਬਸੰਤ ਰੁਤ ਦਾ ਭਾਈ ਨੰਦ ਲਾਲ ਜੀ ਆਪਣੀ "ਦੀਵਾਨੇ ਗੋਯਾ" ਵਿਚ ਇਸ ਤਰ੍ਹਾਂ ਜ਼ਿਕਰ ਕਰਦੇ ਹਨ।

ਬਹੋਸ਼ ਬਾਸ਼ ਕਿ ਹੰਗਮਿ ਨੌ ਬਹਾਰ ਆਮਦ॥

ਬਹਾਰ ਆਮਦੋ ਯਾਰ ਆਮਦੋ ਕਿਰਾਰ ਆਮਦ॥

ਕਿ ਐ ਮਨੁੱਖ ਹੋਸ਼ ਕਰ, ਬਸੰਤ ਰੁੱਤ ਆਈ ਹੈ। ਬਸੰਤ ਰੁਤ ਆਈ ਏ ਤਾਂ ਮਿੱਤਰ ਆਇਆ ਸਾਡੇ ਮਨ ਨੂੰ ਚੈਨ ਮਿਲਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਬਸੰਤ ਰਾਗ ਨੂੰ ਰਾਗ ਤਰਤੀਬ ਅਨੁਸਾਰ ਪੰਝੀਏ ਸਥਾਨ ਤੇ ਮੁਖ ਰਾਗ ਵਜੋਂ ਅੰਕਤ ਕੀਤਾ ਗਿਆ ਹੈ।

ਬਸੰਤ ਰੁਤ ਸਮੇਂ ਗੁਰੂ ਦਰਬਾਰ ਵਿਚ ਇਸ ਰਾਗ ਦਾ ਸ਼ਬਦ ਗਾਇਨ ਕਰਕੇ ਚੌਕੀ ਦਾ ਆਰੰਭ ਕੀਤਾ ਜਾਂਦਾ ਹੈ। ਅਖੀਰ ਤੇ "ਬਸੰਤ ਕੀ ਵਾਰ ਹਰਿ ਕਾ ਨਾਮ ਧਿਆਇ ਕੇ ਹੋਹ ਹਰਿਆ ਭਾਈ" ਪਾਉੜੀਆਂ ਦਾ ਗਾਇਨ ਕੀਤਾ ਜਾਂਦਾ ਹੈ। ਸ੍ਰੀ ਹਰਮੰਦਿਰ ਸਾਹਿਬ ਵਿਖੇ ਬਸੰਤ ਰੁੱਤ ਦੇ ਸਮੇਂ ਤੱਕ ਰਾਗੀ ਸਿੰਘ (ਕੀਰਤਨੀਏ) ਚੌਕੀ ਦੀ ਆਰੰਭਤਾ ਅਤੇ ਸਮਾਪਤੀ ਇਸੇ ਰਾਗ ਵਿਚ ਸ਼ਬਦ ਅਤੇ ਪਾਉੜੀ ਲਗਾ ਕੇ ਕਰਦੇ ਹਨ।

# ਰਾਗ ਮਲ੍ਹਾਰ

ਮਲ੍ਹਾਰ ਰਾਗ ਵੀ ਇਕ ਮੌਸਮੀ ਰਾਗ ਵਜੋਂ ਜਾਣਿਆ ਜਾਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ।

ਮਲਾਰ ਸੀਤਲੁ ਰਾਗੁ ਹੈ, ਹਰਿ ਧਿਆਇਐ ਸਾਂਤਿ ਹੋਇ॥

(ਪੰਨਾ ੧੧੯੩)

ਗੁਰਮੁਖਿ ਮਲਾਰ ਰਾਗ ਜੋ ਕਰਹਿ, ਤਿਨ ਤਨੁ ਮਨੁ ਸੀਤਲ ਹੋਇ॥

(ਮਹਲਾ ੩ ਵਾਰ ਮਲਾਰ)

ਮਲਾਰ ਰਾਗ ਵਰਖਾ ਰੁੱਤ ਦਾ ਅਤੇ ਸਾਵਣ ਮਹੀਨੇ ਵਿਚ ਗਾਇਆ ਵਜਾਇਆ

ਜਾਣ ਵਾਲਾ ਬਹੁਤ ਹੀ ਸੁੰਦਰ ਰਾਗ ਹੈ। ਇਹ ਲੋਕ ਪ੍ਰਿਯ ਰਾਗ ਇਸ ਕਰਕੇ ਹੈ ਕਿ ਸਾਧਾਰਣ ਆਦਮੀ ਵੀ ਇਸ ਦੇ ਪ੍ਰਭਾਵ ਕਬੂਲੇ ਬਿਨਾਂ ਨਹੀਂ ਰਹਿ ਸਕਦਾ। ਮਲ੍ਹਾਰ ਦਾ ਸ਼ਾਬਦਿਕ ਅਰਥ ਹੈ ਕਿ ਮਲ ਦਾ ਹਰਣ ਵਾਲਾ ਭਾਵ ਮਨ ਨੂੰ ਵਿਕਾਰਾਂ ਰੂਪੀ ਲੱਗੀ ਹੋਈ ਮੈਲ ਨੂੰ ਧੋਣ ਭਾਵ ਉਸ ਨੂੰ ਉਤਾਰਨ ਵਾਲਾ। ਕਈ ਲੇਖਕ ਜਨ ਇਸ ਨੂੰ ਮਲਾਰੀ ਨਾਮ ਨਾਲ ਵੀ ਜਾਣਦੇ ਹਨ। ਗੁਰਮਤਿ ਸੰਗੀਤਕ ਪ੍ਰੰਪਰਾ ਵਿਚ ਇਸ ਰਾਗ ਦਾ ਗਾਇਨ ਸਮਾਂ ਮੱਧ ਰਾਤਰੀ ਦਾ ਹੈ ਪਰ ਵਰਖਾ ਰੁੱਤ ਵਿਚ ਹਰ ਸਮੇਂ ਕੀਤਾ ਜਾਂਦਾ ਹੈ। ਸਾਵਣ ਦੀ ਸੰਗਰਾਂਦ ਨੂੰ ਇਸ ਦਾ ਆਰੰਭ ਵਿਸ਼ੇਸ਼ ਰੂਪ ਵਿਚ ਕੀਤਾ ਜਾਂਦਾ ਹੈ। ਮਲਾਰ ਦਾ ਪ੍ਰਭਾਵ ਹੈ ਸਾਰੇ ਪਾਸੇ ਉਤਸ਼ਾਹ ਦਾ ਵਾਤਾਵਰਨ ਹੋ ਜਾਣਾ। ਮਲ੍ਹਾਰ ਰਾਗ ਵਿਚ ਗੁਰਬਾਣੀ ਦਾ ਮੀਂਹ ਪੈਂਦਾ ਮਹਿਸੂਸ ਹੁੰਦਾ ਹੈ।

ਇਸ ਰਾਗ ਦੇ ਬਹੁਤੇ ਸ਼ਬਦ ਮੀਂਹ ਅਤੇ ਬਬੀਹੇ ਦੇ ਸੰਬੰਧਾਂ ਨੂੰ ਹੀ ਦਰਸਾਉਂਦੇ ਹਨ। ਮਲਾਰ ਰਾਗ ਦੀ ਰਚਿਤ ਬਾਣੀ ਵਿਚ ਕਈ ਉਦਾਹਰਣ ਮੌਜੂਦ ਹਨ ਜਿਵੇਂ ਬਰਸ ਘਨਾ, ਸੁਣਿਘਨ ਘੋਰ, ਬਰਸ ਘਨਾ॥ ਚਾਤ੍ਰਿਕ ਜਲ ਬਿਨੁ ਪ੍ਰਿਉ ਪਿਉ ਟੇਰੈ ਬਿਲਪ ਕਰੈ ਬਿਲਲਾਈ॥, ਰੈਣਿ ਬਬੀਹਾ ਬੋਲਿਓ ਮੇਰੀ ਮਾਈ॥ ਆਦਿ।

ਗੁਰੂ ਸਾਹਿਬਾਨ ਵਲੋਂ ਭਾਰਤੀ ਸੰਗੀਤ ਦੀ ਰਾਗ ਪ੍ਰਪੰਰਾ ਅਨੁਸਾਰ ਰਾਗਾਂ ਦੀ ਪ੍ਰਕਿਰਤੀ ਦੇ ਅਨੁਕੂਲ ਸ਼ਬਦਾਵਲੀ ਦਾ ਪ੍ਰਯੋਗ ਇਹ ਸਪੱਸ਼ਟ ਕਰਦਾ ਹੈ ਕਿ ਉਹ ਸਤ ਕਰਤਾਰੀ ਸਿਰਜਨਾਤਮਕ ਸ਼ਕਤੀ ਦੇ ਮਾਲਕ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਪ੍ਰਬੰਧ ਵਿਚ ਮਲਾਰ ਰਾਗ ਨੂੰ ਰਾਗ ਕਾਨੜੇ ਤੋਂ ਪਹਿਲਾਂ ਅਤੇ ਰਾਗ ਸਾਰੰਗ ਤੋਂ ਬਾਅਦ ਅਰਥਾਤ ਸਤਾਈਵੇਂ ਮੁਖ ਰਾਗ ਵਜੋਂ ਮਾਨਤਾ ਦਿੱਤੀ ਹੈ।



# ਪੜਤਾਲ ਦੀ ਪਰਿਭਾਸ਼ਾ ਅਤੇ ਵਿਸ਼ੇਸ਼ਤਾਈਆਂ

ਗੁਰਮਤਿ ਸੰਗੀਤ ਆਪਣੇ ਮੌਲਿਕ ਤੱਤਾਂ ਤੇ ਉਪਕਰਣਾਂ ਸਹਿਤ ਇਕ ਨਿਵੇਕਲੀ ਅਤੇ ਵਿਸ਼ਿਸ਼ਟ ਪ੍ਰੰਪਰਾ ਵਜੋਂ ਉਜਾਗਰ ਹੁੰਦੀ ਹੈ। ਬੇਸ਼ਕ ਕਈ ਗਾਇਨ ਸ਼ੈਲੀਆਂ ਨੂੰ ਗੁਰੂ ਸਾਹਿਬਾਂ ਨੇ ਭਾਰਤੀ ਸੰਗੀਤ ਵਿਚੋਂ ਲਿਆ ਹੈ ਪਰੰਤੂ ਇਨ੍ਹਾਂ ਗਾਇਨ ਸ਼ੈਲੀਆਂ ਨੂੰ ਵੀ ਗੁਰੂ ਸਾਹਿਬਾਂ ਨੇ ਵੱਖਰੀ ਦਿਸ਼ਾ ਪ੍ਰਦਾਨ ਕਰਕੇ ਇਕ ਸੁਤੰਤਰ ਸ਼ੈਲੀਆਂ ਵਜੋਂ ਸਥਾਪਤ ਕੀਤਾ। ਸਿੱਖ ਧਰਮ 500 ਸਾਲਾਂ ਤੋਂ ਵਧੇਰੇ ਸ਼ਬਦ ਕੀਰਤਨ ਪ੍ਰੰਪਰਾ ਨਾਲ ਜੁੜਿਆ ਪਿਆ ਹੈ। ਇਹ ਸ਼ਬਦ ਕੀਰਤਨ ਪ੍ਰੰਪਰਾ ਵਿਚ ਕਈ ਰਾਗਾਂ ਅਤੇ ਕਈ ਗਾਇਨ ਰੂਪਾਂ ਦਾ ਪ੍ਰਯੋਗ ਕੀਤਾ ਗਿਆ ਹੈ। ਸਮੁੱਚੇ ਸ਼ਬਦ ਕੀਰਤਨ ਦਾ ਅਧਾਰ "ਸ੍ਰੀ ਗੁਰੂ ਗ੍ਰੰਥ ਸਾਹਿਬ" ਹਨ। ਇਸ ਵਿਚ ਕਈ ਗਾਇਨ ਰੂਪਾਂ ਦਾ ਵਰਣਨ ਮਿਲਦਾ ਹੈ ਮੁੱਖ ਤੌਰ ਤੇ ਗੁਰਮਤਿ ਸੰਗੀਤ ਦੀ ਵਿਲੱਖਣਤਾ ਦਰਸਾਉਂਦੀ ਹੋਈ ਨਿਵੇਕਲੀ ਗਾਇਨ ਸ਼ੈਲੀ ਦਾ ਵਰਨਣ ਵੀ ਸਾਨੂੰ ਗੁਰੂ ਗ੍ਰੰਥ ਸਾਹਿਬ ਵਿਚ ਹੀ ਮਿਲਦਾ ਹੈ। ਇਹ ਨਿਵੇਕਲੀ ਤੇ ਕਠਿਨ ਗਾਇਨ ਸ਼ੈਲੀ ਦਾ ਨਾਮ ਹੈ ਪੜਤਾਲ। ਪੜਤਾਲ ਦੇ ਸ਼ਾਬਦਿਕ ਰੂਪ ਦੀ ਵਿਆਖਿਆ ਹਰੇਕ ਨੇ ਆਪਣੇ ਆਪਣੇ ਦ੍ਰਿਸ਼ਟੀਕੋਣ ਅਨੁਸਾਰ ਕੀਤੀ ਹੈ।

ਇਸ ਸਬੰਧੀ ਹੇਠ ਲਿਖੀਆਂ ਧਾਰਨਾਵਾਂ ਸਾਹਿਤ ਵਿਚ ਮਿਲਦੀਆਂ ਹਨ।

I ਪੜਤਾਲ ਤੋਂ ਭਾਵ ਸ਼ਬਦ ਗਾਇਨ ਦੀ ਉਹ ਰਚਨਾਂ ਹੈ ਜਿਸ ਵਿਚ ਤਾਲਾਂ ਨੂੰ ਬਦਲ ਬਦਲ ਕੇ ਪ੍ਰਯੋਗ ਕੀਤਾ ਜਾਂਦਾ ਹੈ। ਪੜਤਾਲ ਪਰਤਤਾਲ, ਪਟਤਾਲ, ਪੰਚਤਾਲ ਆਦਿ ਨਾਵਾਂ ਦਾ ਸੰਬੰਧ ਪੜਤਾਲ ਦਰਸਾਇਆ ਜਾਂਦਾ ਹੈ।

II ਪੜਤਾਲ ਅਧੀਨ ਕਿਸੇ ਸ਼ਬਦ ਨੂੰ ਘੱਟੋ ਘੱਟ ਪੰਜ ਤਾਲਾਂ ਵਿਚ ਗਾਇਨ ਕਰਨਾ ਪਰ ਸਥਾਈ ਲਈ ਤਾਲ ਇਕ ਹੀ ਰਹੇ। ਹਰ ਅੰਤਰੇ ਤੇ ਤਾਲ ਬਦਲਦਾ ਰਹੇ।

III ਭਾਈ ਕਾਹਨ ਸਿੰਘ 'ਨਾਭਾ' ਅਨੁਸਾਰ ਪੜਤਾਲ ਨੂੰ ਪਟਤਾਲ ਵਿਚ ਗਾਏ ਜਾਣ ਵਾਲੀ ਰਚਨਾਂ ਮੰਨਿਆ ਹੈ। ਉਨ੍ਹਾਂ ਅਨੁਸਾਰ ਇਹ ਛੰਦ ਜਾਤਿ ਨਹੀਂ, ਕਿੰਤੂ ਚਾਰਤਾਲ ਦਾ ਭੇਦ ਪੱਟਤਾਲ ਹੈ। ਪਰ ਇਹ ਧਾਰਨਾਂ ਸਹੀ ਪ੍ਰਤੀਤ ਨਹੀਂ ਹੁੰਦੀ ਕਿਉਂ ਜੋ ਪੜਤਾਲ ਦੀਆਂ ਨਵੀਨ ਅਤੇ ਪ੍ਰਚੀਨ ਰੀਤਾਂ ਉਪਲਬੱਧ ਹਨ। ਉਹ ਵੱਖ ਵੱਖ ਤਾਲਾਂ ਦੇ ਅੰਤਰਗਤ ਹਨ। ਸੋ ਇਸ ਪ੍ਰਕਾਰ ਪੜਤਾਲ ਨੂੰ ਚਾਰਤਾਲ ਦਾ ਭੇਦ ਪਟਤਾਲ ਨਹੀਂ ਮੰਨਿਆ ਜਾ ਸਕਦਾ। ਗੁਰਬਾਣੀ ਅੰਦਰ ਪੜਤਾਲਾਂ ਦੇ ਤਿੰਨ ਪ੍ਰਕਾਰ ਜਾਂ ਸਿਰਲੇਖ ਅੰਕਿਤ ਕੀਤੇ ਗਏ ਹਨ।

I ਆਸਾ ਮਹਲਾ ੫ ਘਰੁ ੧੫ ਪੜਤਾਲ

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੮)

II ਸਾਰੰਗ ਮਹਲਾ ੪ ਘਰ ੫ ਦੁਪਦੇ ਪੜਤਾਲ

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੦੦)

III ਨਟ ਪੜਤਾਲ ਮਹਲਾ ੫

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੯੮੦)

ਉਪਰੋਕਤ ਸਿਰਲੇਖਾਂ ਤੋਂ ਸਪੱਸ਼ਟ ਹੈ ਕਿ ਰਾਗ, ਮਹਲਾ, ਘਰੁ, ਕਾਵਿ ਰੂਪ ਅਤੇ ਪੜਤਾਲ ਵਖੋ ਵਖਰੇ ਸੰਕੇਤ ਹਨ। ਇਸ ਤਰ੍ਹਾਂ ਪੜਤਾਲ ਨੂੰ ਚਾਰਤਾਲ ਦਾ ਭੇਦ ਕਹਿ ਕੇ ਪਟਤਾਲ ਕਹਿਣਾ ਮੂਲੋਂ ਹੀ ਗਲਤ ਸਾਬਤ ਹੁੰਦਾ ਹੈ।

ਗੁਰਬਾਣੀ ਸੰਗੀਤ ਦੇ ਅੰਤਰਗਤ ਪੜਤਾਲ ਨੂੰ ਧਰੁਪਦ ਅੰਗ ਤੋਂ ਗਾਏ ਜਾਣ ਦੀ ਪ੍ਰੰਪਰਾ ਹੈ। ਪੁਰਾਤਨ ਕੀਰਤਨੀਏਂ ਸਿੰਘ ਪੜਤਾਲ ਨੂੰ ਵੱਖ ਵੱਖ ਪੰਜਤਾਲਾਂ ਜਾਂ ਵਧੀਕ ਤਾਲਾਂ ਦੇ ਅੰਤਰਗਤ ਗਾਇਨ ਕਰਦੇ ਸਨ। ਕੁਝ ਕੁ ਰਾਗੀ ਸਿੰਘ ਮੰਨਦੇ ਹਨ ਕਿ ਪੜਤਾਲ ਦਾ ਆਰੰਭ ਭਾਵ ਸਥਾਈ ਦਾ ਆਰੰਭ ਪੰਜ ਤਾਲ ਦੀ ਸਵਾਰੀ ਤੋਂ ਕਰਨਾ ਚਾਹੀਦਾ ਹੈ। ਅੰਤ ਪੜਤਾਲ ਦੇ ਬਾਰੇ ਸਹੀ ਵਿਚਾਰ ਇਹ ਹੈ ਕਿ ਪੜਤਾਲ ਨੂੰ ਗਾਇਨ ਰੂਪ ਦੇ ਅੰਤਰਗਤ ਪੰਜ ਤਾਲਾਂ ਦਾ ਪਰਤਾਵ ਅਤੇ ਤਾਲ ਦੀ ਗਿਣਤੀ ਪੰਜ ਹੋਣੀ ਚਾਹੀਦੀ ਹੈ। ਪੜਤਾਲ ਦੀ ਰਹਾਉ ਵਾਲੀ ਤੁਕ ਕਿਸੇ ਇਕ ਤਾਲ ਵਿਚ ਨਿਬੱਧ ਕਰ ਲਈ ਜਾਵੇ। ਬਾਕੀ ਤੁਕਾਂ ਨੂੰ ਅੰਤਰੇ ਰੂਪ ਵਿਚ ਵੱਖ ਵੱਖ ਤਾਲਾਂ ਵਿਚ ਨਿਬੱਧ ਕਰ ਲਿਆ ਜਾਵੇ। ਵੱਖ ਵੱਖ ਅੰਤਰਿਆਂ ਨੂੰ ਵੱਖ ਵੱਖ ਤਾਲਾਂ ਵਿਚ ਗਾਇਨ ਦੀ ਪ੍ਰਕਿਰਿਆ ਸਮੇਂ ਰਾਗ ਦਾ ਸਰੂਪ ਇਕ ਹੀ ਰਹਿੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਰਾਮ ਦਾਸ ਜੀ ਨੇ ਪੜਤਾਲ ਸ਼ੈਲੀ ਦੀ ਸਿਰਜਣਾ ਕੀਤੀ ਅਤੇ 19 ਪੜਤਾਲਾਂ ਨੂੰ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤਾ। ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਆਪਣੇ ਮੁਖਾਰਬਿੰਦ ਤੋਂ 36 ਪੜਤਾਲਾਂ ਦਾ ਉਚਾਰਨ ਕੀਤਾ। ਇਨ੍ਹਾਂ ਪੜਤਾਲਾਂ ਦੇ ਕਾਵਿ ਰੂਪ ਦਾ ਅਧਿਐਨ ਕਰੀਏ ਤਾਂ ਇਹ ਸਹਿਜੇ ਹੀ ਬਾਕੀ ਬਾਣੀ ਨਾਲੋਂ ਅਲੱਗ ਹੋ ਜਾਂਦੀ ਹੈ। ਪੜਤਾਲ ਦੀਆਂ ਪੰਗਤੀਆਂ ਵਿਚ ਇਕ ਖਾਸ ਅਤੇ ਨਿਵੇਕਲੇ ਰੂਪ ਵਿਚ ਲੈ ਆਤਮਿਕਤਾ ਦ੍ਰਿਸ਼ਟੀਗੋਚਰ ਹੁੰਦੀ ਹੈ। ਪੜਤਾਲ ਦੀ ਤਰਤੀਬ, ਬਣਤਰ, ਵੱਖ ਵੱਖ ਪੰਗਤੀਆਂ ਦੀ ਲੈਅ ਵੱਖ ਵੱਖ ਹੁੰਦੀ ਹੈ। ਉਦਾਹਰਣ ਦੇ ਤੌਰ ਤੇ ਇਕ ਪੜਤਾਲ ਸ਼ਬਦ ਰੂਪ ਵਿਚ ਹੇਠਾਂ ਦਿੱਤੀ ਜਾ ਰਹੀ ਹੈ।

# ਸਾਰਗ ਮਹਲਾ ੪ (ਪੜਤਾਲ)

ਜਪਿ ਮਨ ਮਾਧੋ ਮਧੁਸੂਦਨੋ ਹਰਿ ਸ੍ਰੀ ਰੰਗੋ ਪਰਮੇਸਰੋ ਸਤਿ ਪਰਮੇਸਰੋ ਪ੍ਰਭ ਅੰਤਰਜਾਮੀ॥

ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ ਹਰਿ ਪ੍ਰੀਤਮ ਗੁਨ ਗਾਉ॥੧॥ ਰਹਾਉ॥ ਹਰਿ ਘਟਿ ਘਟੇ ਘਟਿ ਬਸਤਾ ਹਰਿ ਜਲ ਥਲੇ ਹਰਿ ਬਸਤਾ ਹਰਿ ਥਾਨਿ ਥਨੰਤਰਿ ਬਸਤਾ ਮੈ ਹਰਿ ਦੇਖਨ ਕੋ ਚਾਉ॥ ਕੋਈ ਆਵੈ ਸੰਤੋ, ਹਰਿ ਕਾ ਜਨੁ ਸੰਤੋ ਮੇਰਾ ਪ੍ਰੀਤਮ ਜਨੁ ਸੰਤੋ, ਮੋਇ ਮਾਰਗੁ ਦਿਖਲਾਵੈ॥ ਤਿਨ ਜਨ ਕੇ ਹਉ ਮਲਿ ਮਲਿ ਧੋਵਾ ਪਾਉ॥੧॥ ਹਰਿ ਜਨ ਕਉ ਹਰਿ ਮਿਲਿਆ ਹਰਿ ਸਰਧਾ ਤੇ ਮਿਲਿਆ, ਗੁਰਮੁਖਿ ਹਰਿ ਮਿਲਿਆ॥

ਮੇਰੈ ਮਨਿ ਤਨਿ ਆਨੰਦ ਭਾਏ ਮੈ ਦੇਖਿਆ ਹਰਿ ਰਾਉ॥
ਜਨ ਨਾਨਕ ਕਉ ਕਿਰਪਾ ਭਈ ਹਰਿ ਕੀ ਕਿਰਪਾ ਭਈ,
ਜਗਦੀਸੁਰ ਕਿਰਪਾ ਭਈ॥
ਮੈ ਅਨਦਿਨੋ ਸਦ ਸਦ ਸਦਾ ਹਰਿ ਜਪਿਆ
ਹਰਿ ਨਾਓ ॥ ੨ ॥ ੩॥ ੧੦॥

ਪੜਤਾਲ ਸੰਬੰਧੀ ਉਪਰੋਕਤ ਵਿਸ਼ਲੇਸ਼ਣ ਤੋਂ ਪੜਤਾਲ ਤੇ ਪ੍ਰਚਲਿਤ ਸ਼ਬਦ ਜੋੜਾਂ ਨੂੰ ਇਕ ਨਿਵੇਕਲੇ ਅਰਥਾਂ ਅਨੁਸਾਰ ਇਸ ਤਰ੍ਹਾਂ ਵੀ ਵਿਭਾਜਿਤ ਕੀਤਾ ਜਾ ਸਕਦਾ ਹੈ। ਪੜ + ਤਾਲ ਅਰਥਾਤ ਸ਼ਬਦ ਦਾ ਪਾਠ ਤਾਲ ਦੀ ਲੈਅ ਤੇ ਕੀਤਾ ਜਾਵੇ। ਇਹ ਅਨੁਮਾਨ ਸਹਿਜੇ ਹੀ ਹੋ ਜਾਂਦਾ ਹੈ ਕਿ ਗੁਰਬਾਣੀ ਵਿਚ ਦਰਜ ਪੜਤਾਲਾਂ ਤਾਲ ਤੇ ਆਧਾਰਿਤ ਹਨ। ਇਸੇ ਤਰ੍ਹਾਂ ਸਾਡੀ ਇਹ ਧਾਰਣਾਂ ਅਤੇ ਇਸ ਕਥਨ ਦੀ ਪੁਸ਼ਟੀ ਭਾਰਤੀ ਸੰਗੀਤ ਵਿਚ ਪ੍ਰਚਲਿਤ ਪੜਾਲ ਨਾਮਕ ਸ਼ਬਦ ਤੋਂ ਵੀ ਹੁੰਦੀ ਹੈ ਜਿਸ ਦੇ ਪ੍ਰੀਭਾਸ਼ਕ ਗੁਣ ਪੜਤਾਲ ਨਾਲ ਕਾਫੀ ਮੇਲ ਰੱਖਦੇ ਹਨ। ਪੜਤਾਲ ਦਾ ਗਾਇਨ ਸਭ ਤੋਂ ਪਹਿਲਾ ਰਹਾਉ ਵਾਲੀ ਪੰਗਤੀ ਨੂੰ ਕਿਸੇ ਇਕ ਤਾਲ ਦੇ ਵਿਚ ਨਿਬੱਧ ਕੀਤਾ ਜਾਵੇ, ਉਸ ਤੋਂ ਬਾਅਦ ਅੰਤਰੇ ਦਾ ਗਾਇਨ ਕੀਤਾ ਜਾਵੇ। ਸ਼ਬਦ ਦਾ ਅੰਤਰਾ ਉਥੋਂ ਤੱਕ ਗਾਇਨ ਕਰਨਾ ਹੈ ਜਿਥੇ ਅੰਕ ਬਦਲਦਾ ਹੈ

ਜਾਂ ਅੰਕ ਦੀ ਸਮਾਪਤੀ ਹੁੰਦੀ ਹੈ। ਸਥਾਈ ਤੋਂ ਅੰਤਰੇ ਵਿਚ ਆਣ ਵੇਲੇ ਤਾਲ ਵੀ ਬਦਲਣਾ ਹੈ ਅੰਤਰੇ ਤੋਂ ਬਾਅਦ ਫਿਰ ਸਥਾਈ ਵਿਚ ਆਣ ਵੇਲੇ ਸਥਾਈ ਦੇ ਤਾਲ ਵਿਚ ਆਣਾ ਹੈ। ਇਹ ਸਾਰੀ ਕਿਰਿਆ ਸਮ ਤੋਂ ਸਮ ਤੇ ਹੁੰਦੀ ਹੈ। ਪੜਤਾਲ ਦਾ ਗਾਇਨ ਇਕ ਅਤਿ ਕਠਿਨ ਗਾਇਨ ਹੈ ਪੜਤਾਲ ਤੇ ਗਾਇਨ ਲਈ ਜਿਥੇ ਬਹੁਤ ਜ਼ਿਆਦਾ ਅਭਿਆਸ ਦੀ ਲੋੜ ਹੁੰਦੀ ਹੈ ਉਥੇ ਨਾਲ ਹੀ ਗਾਇਨ ਵਾਦਕ ਨੂੰ ਧਰੁਪਦ ਧਮਾਰ ਅਤੇ ਹੋਰ ਗਾਇਨ ਸ਼ੈਲੀਆਂ ਦਾ ਪੂਰਨ ਗਿਆਨ, ਸੋਝੀ ਸਮਝ ਅਤੇ ਚੰਗੀ ਤਿਆਰੀ ਹੋਣੀ ਚਾਹੀਦੀ ਹੈ ਕਿਉਂਕਿ ਪੜਤਾਲ ਵਿਚਲੀ ਗਾਇਕੀ ਦੀਆਂ ਭਿੰਨ ਭਿੰਨ ਪਰਤਾਂ ਵਿਚ ਇਨਾਂ ਗਾਇਨ ਸ਼ੈਲੀਆਂ ਦੇ ਰੰਗ ਵੀ ਨਜ਼ਰ ਆਉਂਦੇ ਹਨ। ਪੜਤਾਲ ਦੀ ਸੰਗੀਤਕ ਰਚਨਾਂ ਜਾਂ ਗਾਇਨ ਕਰਦਿਆਂ ਹੋਇਆਂ ਇਸ ਦੀਆਂ ਤੁਕਾਂ ਨੂੰ ਤਾਲਬੱਧ ਕਰਨ ਦਾ ਵੀ ਇਕ ਸਿਧਾਂਤ ਹੈ। ਹਰੇਕ ਤੁਕ ਦਾ ਵਜਨ ਅਤੇ ਬਹਿਰ ਨੂੰ ਧਿਆਨ ਵਿਖ ਰਖਦਿਆਂ ਹੋਇਆਂ ਹੀ ਉਨ੍ਹਾਂ ਨੂੰ ਤਾਲਬੱਧ ਕਰਨਾ ਚਾਹੀਦਾ ਹੈ।

ਵੀਣਾਂ ਦੇ ਝਾਲਿਆਂ ਨੂੰ ਤਾਊਸ ਉੱਪਰ ਵਜਾਉਣ ਵਿਚ ਆਪ ਨੇ ਤਾਂ ਕਮਾਲ ਦੀ ਨਿਪੁੰਨਤਾ

## ਵਿਸ਼ੇਸ਼ਤਾਵਾਂ

ਵਿਲਖਣਤਾ ਦੇ ਸੰਦਰਭ ਵਿਚ ਜੇਕਰ ਗਹੁ ਨਾਲ ਵਾਚੀਏ ਤਾਂ ਪੜਤਾਲ ਰਚਨਾਂ ਗੁਰਮਤਿ ਸੰਗੀਤ ਤੋਂ ਇਲਾਵਾ ਹੋਰ ਕਿਧਰੇ ਵੀ ਇਸ ਕਠਿਨ ਗਾਇਨ ਸ਼ੈਲੀ ਦਾ ਜ਼ਿਕਰ ਨਹੀਂ ਮਿਲਦਾ।ਗੁਰਮਤਿ ਸੰਗੀਤ ਦੀ ਇਹ ਮੌਲਿਕ ਰਚਨਾਂ, ਗੁਰਮਤਿ ਸੰਗੀਤ ਨੂੰ ਭਾਰਤੀ ਸੰਗੀਤ ਨਾਲੋਂ ਸਹਿਜੇ ਹੀ ਅਲੱਗ ਕਰ ਲੈਂਦੀ ਹੈ।ਪੜਤਾਲ ਦਾ ਗਾਇਨ ਇਕ ਰਾਗ ਦੇ ਅੰਤਰਗਤ ਰਹਿ ਕੇ ਵੱਖ ਵੱਖ ਤਾਲਾਂ ਵਿਚ ਕੀਤਾ ਜਾਂਦਾ ਹੈ।ਪੜਤਾਲ ਦੀ ਸਭ ਤੋਂ ਮਹੱਤਵਪੂਰਨ ਵਿਸ਼ੇਸ਼ਤਾ ਇਹ ਹੈ ਕਿ ਇਸ ਦਾ ਗਾਇਨ ਆਮ ਗਾਇਕ ਨਹੀਂ ਕਰ ਸਕਦਾ, ਸਿਰਫ ਉਹੀ ਕਰ ਸਕਦਾ ਹੈ ਜਿਸ ਪਾਸ ਅਭਿਆਸ, ਰਾਗ ਤਾਲ, ਲੈਅ ਦੀ ਪੂਰੀ ਸੋਝੀ ਹੈ, ਚਲਦੇ ਚਲਦੇ ਤਿਹਾਈ ਲਗਾ ਕੇ ਤਾਲ ਬਦਲਕੇ ਪੜਤਾਲ ਦਾ ਰਚਨਾਤਮਿਕ ਸਰੂਪ ਪੇਸ਼ ਕੀਤਾ ਜਾਂਦਾ।ਕਈ ਗਾਇਕ/ਕੀਰਤਨੀਏ ਸਿੰਘ ਪੜਤਾਲ ਦਾ ਗਾਇਨ ਕਰਦੇ ਸਮੇਂ ਥੋੜ੍ਹਾ ਰੁਕ ਕੇ ਤਾਲ ਬਦਲਦੇ ਹਨ।ਅਜਿਹਾ ਕਰਨਾ ਉਚਿਤ ਨਹੀਂ ਹੈ।ਪੜਤਾਲ ਦਾ ਸਹੀ ਰੂਪ ਉਦੋਂ ਹੀ ਸਾਹਮਣੇ ਆਉਂਦਾ ਹੈ ਜਦ ਇਸ ਵਿਚ ਨਿਰੰਤਰ ਚਾਲ ਲੈਅ ਨੂੰ ਬਿਨਾਂ ਤੋੜਿਆ ਹੋਇਆ ਦੁੱਗਣ ਚੌਗੁਣ ਆਦਿ ਲੈਅ ਦਾ ਪ੍ਰਯੋਗ ਕਰਦੇ ਹੋਏ ਸਥਾਈ ਦੀ

ਸੁਤੰਤਰ ਲੈਅ ਵਿਚ ਪ੍ਰਵੇਸ਼ ਕੀਤਾ ਜਾਵੇ। ਇਸ ਨਾਲ ਸਰੋਤੇ ਇਕ ਵਾਰ ਤਾਂ ਦਾਦ ਦੇਣੀ ਕਬੂਲਦੇ ਹਨ। ਸਾਰੀਆਂ ਗਾਇਨ ਸ਼ੈਲੀਆਂ ਨਾਲੋਂ ਇਸ ਦਾ ਅਲੱਗ ਗਾਇਨ ਹੋਣ ਕਰਕੇ ਇਸ ਦਾ ਬਹੁਤਾ ਪਸਾਰ ਨਹੀਂ ਹੋ ਸਕਿਆ। ਸਿੱਟਾ ਇਹ ਹੋਇਆ ਕਿ ਇਸ ਦੀ ਅਹਿਮੀਅਤ ਹੋਰ ਵਧਣ ਲੱਗੀ ਹੈ।

ਪੜਤਾਲ ਵਿਚ ਸ਼ਬਦ ਨੂੰ ਸੰਯੁਕਤ ਸ਼ਬਦ ਜੋੜਾਂ ਦੇ ਰੂਪ ਵਿਚ ਜਿਸ ਪ੍ਰਕਾਰ ਪ੍ਰਯੋਗ ਕੀਤਾ ਗਿਆ ਹੈ ਉਸ ਪ੍ਰਕਾਰ ਸ਼ਬਦ ਦੀ ਹੋਂਦ/ਸ਼ਕਤੀ ਸ਼ਬਦਾਂ ਦਾ ਸੌਂਦਰਯ ਅਤੇ ਸ਼ਬਦ ਜੋੜਾਂ ਦੀ ਵਿਲੱਖਣਤਾ ਨਿਖਰ ਕੇ ਸਾਹਮਣੇ ਆਉਂਦੀ ਹੈ।

ਸ਼ਬਦਾਂ ਦੀ ਪੁਨਰਵ੍ਰਿਤੀ ਅਤੇ ਸ਼ਬਦ ਜੋੜਾਂ ਪੁਨਰ ਵ੍ਰਿਤੀ ਜਿਥੇ ਸੰਗੀਤਕ ਤੌਰ ਤੇ ਪੜਤਾਲ ਦੀ ਗਾਇਨ ਪ੍ਰਕਿਰਿਆ ਨੂੰ ਗਤੀਸ਼ੀਲ ਰੱਖਦੀ ਹੈ, ਉਥੇ ਇਹ ਸ਼ਬਦ ਦੀ ਭਾਵ ਅਰਥ ਸਮਰੱਥਾ ਨੂੰ ਵੀ ਹੋਰ ਵੀ ਵਧੇਰੇ ਤੀਬਰ ਕਰਦੀ ਹੈ।

ਗੁਰੂ ਸਾਹਿਬਾਨ ਨੇ ਵਿਸਮਾਦੀ ਅਵਸਥਾ ਵਿਚ ਬਾਣੀ ਉਚਾਰਨ ਕਰਦਿਆਂ ਹੋਇਆਂ ਸ਼ਬਦਾਂ ਦਾ ਮੁੜ ਮੁੜ ਵੇਗਮਈ ਉਚਾਰਣ ਕੀਤਾ ਇਹ ਸ਼ਾਬਦਿਕ ਦੁਹਰਾਉ ਜਿਥੇ ਕਵਿਤਾ ਨੂੰ ਪੂਰਾ ਵਜ਼ਨ ਪ੍ਰਦਾਨ ਕਰਦਾ ਹੈ ਉਥੇ ਸੰਗੀਤਕ ਪੱਖੋਂ ਵੀ ਇਸ ਦਾ ਬਹੁਤ ਮਹੱਤਵ ਹੁੰਦਾ ਹੈ। ਵਿਸ਼ੇਸ਼ ਲੈਆਤਮਿਕਤਾ ਪੈਦਾ ਕਰਨ ਵਿਚ ਸ਼ਬਦ ਦੁਹਰਾਉ ਬਹੁਤ ਸਹਾਈ ਹੁੰਦਾ ਹੈ। ਬਾਣੀ ਸੰਚਾਰ ਵਿਚ ਵੀ ਇਕ ਪ੍ਰਕਾਰ ਦਾ ਵਿਸਮਾਦੀ ਅਨੰਦ ਉਤਪੰਨ ਹੁੰਦਾ ਹੈ।

ਪੜਤਾਲ ਦੀ ਰਚਨਾ ਰਚਨਾਤਮਿਕ ਅਤੇ ਕਾਵਿ ਰੂਪ ਨਿਰਾਲ ਹੋਣ ਕਰਕੇ ਇਕ ਖਾਸ ਕਿਸਮ ਦੀ ਲੈਆਤਮਿਕ ਦ੍ਰਿਸ਼ਟੀਗੋਚਰ ਹੁੰਦੀ ਹੈ ਇਹ ਵੀ ਲੈਆਤਮਿਕਤਾ ਇਸ ਨੂੰ ਬਾਕੀ ਗੁਰਬਾਣੀ ਨਾਲੋਂ ਅਲੱਗ ਕਰ ਦਿੰਦੀ ਹੈ।ਪੜਤਾਲ ਬਾਣੀ ਵਿਚਲੇ ਸ਼ਬਦਾਂ ਨੂੰ ਇਕ ਖਾਸ ਤਰ੍ਹਾਂ ਦੀ ਬਲ ਸ਼ਕਤੀ ਨਾਲ ਉਚਾਰਨ ਕੀਤਾ ਜਾਂਦਾ ਹੈ।

ਸ਼ਬਦ ਦੁਹਰਾਉ ਲਈ ਜੀਭ ਦੀ ਲਚਕਤਾ ਅਤੇ ਸਪੱਸ਼ਟਤਾ ਹੋਣੀ ਬਹੁਤ ਜ਼ਰੂਰੀ ਹੈ, ਜੇਕਰ ਇਹ ਦੁਹਰਾਉ ਜਰਾ ਜਿੰਨਾ ਵੀ ਧੁੰਦਲਾ ਹੋ ਜਾਵੇ ਤਾਂ ਅਰਥ ਫਿਕੇ ਪੈ ਜਾਂਦੇ ਹਨ। ਇਹ ਸ਼ਬਦ ਦੁਹਰਾਉ ਹੀ ਇਸ ਦੀ ਵਿਸ਼ੇਸ਼ਤਾ ਪ੍ਰਗਟ ਕਰਦਾ ਹੈ :

ਜਿਵੇਂ :- ਤੁਮਰੀ ਜੀ ਅਕਥ ਕਥਾ ਤੂੰ ਤੂੰ ਤੂੰ ਹੀ ਜਾਨਹਿ,

ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥੧॥

– ਸਭ ਸਿਸਟਿ ਧਾਰਿ ਹਰਿ ਤੁਮ ਕਿਰਪਾਲ,
ਕਰਤਾ ਸਭ ਤੂੰ ਤੂੰ ਤੂੰ ਰਾਮ ਰਾਮ ਰਾਮ॥
ਜਨ ਨਾਨਕੋ ਸਰਣਾਗਤੀ ਦੇਹੁ ਗੁਰਮਤਿ
ਭਜੁ ਰਾਮ ਰਾਮ ਰਾਮ॥

ਭਾਰਤੀ ਕਾਵਿ ਸ਼ਾਸਤਰ ਦੇ ਅਨੁਸਾਰ ਸੰਗੀਤ ਛੰਦ ਇਕ ਅਜਿਹਾ ਛੰਦ ਹੈ ਜਿਸ ਵਿਚ ਮ੍ਰਿਦੰਗ ਦੇ ਬੋਲ ਆਉਂਦੇ ਹਨ, ਇਨ੍ਹਾਂ ਦਾ ਉਚਾਰਨ ਤਾਲ ਦਾ ਵਿਧੀਪੂਰਵਕ ਧਿਆਨ ਰੱਖ ਕੇ ਕੀਤਾ ਜਾਂਦਾ ਹੈ। ਇਸ ਛੰਦ ਦੀ ਵਰਤੋਂ ਦਸਮ ਗ੍ਰੰਥ ਵਿਚ ਕੀਤੀ ਗਈ ਹੈ। ਗੁਰਮਤਿ ਸੰਗੀਤ ਦੀ ਪੜਤਾਲ ਗਾਇਨ ਦੀ ਵੀ ਇਹੋ ਵਿਸ਼ੇਸ਼ਤਾ ਹੈ ਕਿ ਇਸ ਦੇ ਸ਼ਬਦਾਂ ਦੀ ਰਚਨਾਂ ਵੀ ਵਿਭਿੰਨ ਤਾਲਾਂ ਦੇ ਅਨੁਸਾਰੀ ਹੈ।

ਇਸੇ ਕਰਕੇ ਸਾਡੀ ਇਹ ਧਾਰਣਾਂ ਹੈ ਕਿ ਪੜਤਾਲ ਜੋ ਗੁਰਮਤਿ ਸੰਗੀਤ ਦੀ ਇਕ ਵਿਸ਼ਸ਼ਟ ਸ਼ਾਸਤਰੀ ਅੰਗ ਦੀ ਗਾਇਨ ਸ਼ੈਲੀ ਹੈ, ਵਿਚ ਵਿਲੱਖਣ ਕਾਵਿਕ ਸੌਂਦਰਯ ਦੀ ਵਿਸ਼ਸ਼ਟਤਾ ਅਤੇ ਵਿਲਖਣਤਾ ਵੀ ਸਾਹਮਣੇ ਆਉਂਦੀ ਹੈ। ਇਸ ਲਈ ਗੁਰਮਤਿ ਸੰਗੀਤ ਦੇ ਵਿਚ ਵਿਲੱਖਣਤਾ ਦੀ ਨਜ਼ਰੀ ਆਉਂਦੀ ਹੈ, ਇਸੀ ਆਧਾਰ ਤੇ ਗੁਰਮਤਿ ਸੰਗੀਤ ਦੇ ਇਸ ਵਿਲੱਖਣ ਗਾਇਨ ਰੂਪ ਨੂੰ ਪੂਰਨ ਵਿਧੀ ਤੇ ਪ੍ਰੰਪਰਾ ਅਨੁਸਾਰ ਵਿਵਹਾਰਕ ਰੂਪ ਵਿਚ ਪੇਸ਼ ਕੀਤਾ ਜਾਣਾ ਚਾਹੀਦਾ ਹੈ।



# □ ਜੀਵਨੀ ਮਹੰਤ ਗੱਜਾ ਸਿੰਘ □

ਗੁਰਮਤਿ ਸੰਗੀਤ ਵਿਚ ਕਾਫੀ ਮਹਾਨ ਸੰਗੀਤਕਾਰ ਪੈਦਾ ਹੋਏ ਹਨ ਜਿਨਾਂ ਵਿਚ ਭਾਈ ਮਰਦਾਨਾ ਜੀ, ਭਾਈ ਸੰਤਾ ਬਲਵੰਡ ਜੀ, ਭਾਈ ਬਾਬਕ ਜੀ, ਭਾਈ ਸੱਦੂ! ਭਾਈ ਬੱਦੂ ਜੀ ਆਦਿ। ਅਗੇ ਚੱਲ ਕੇ ਇਸੇ ਲੜੀ ਵਿਚ ਮਹੰਤ ਗੱਜਾ ਸਿੰਘ ਜੀ ਦਾ ਨਾਮ ਵੀ ਆਉਂਦਾ ਹੈ ਜੋ ਬਹੁਤ ਸੁਲਝੇ ਹੋਏ ਅਤੇ ਅਨੁਭਵੀ ਗੁਰਮਤਿ ਸੰਗੀਤ ਦੇ ਚੰਗੇ ਵਾਦਕ ਹੋਏ ਹਨ। ਆਪ ਉਚ ਕੋਟੀ ਦੀ ਹਸਤੀ ਅਤੇ ਉਚ ਕੋਟੀ ਦੇ ਸੰਗੀਤ ਵਿਦਿਵਾਨ ਹੋਏ ਸਨ। ਸਾਧਾਰਣ ਪਰਿਵਾਰ ਵਿਚ ਜਨਮ ਲੈ ਕੇ ਉੱਚੀਆਂ ਬੁਲੰਦੀਆਂ ਨੂੰ ਛੂਹਣਾਂ ਇਕ ਅਸਚਰਜਤਾ ਵਾਲੀ ਗੱਲ ਹੈ। ਉੱਚ ਕੋਟੀ ਦੇ ਵਿਦਿਵਾਨ ਹੋਣ ਦੇ ਬਾਵਜੂਦ ਵੀ ਆਪ ਦਾ ਸੁਭਾਅ ਅਤੀ ਕੋਮਲ, ਮਿਲਾਪੜਾ ਤੇ ਨਿਮਰਤਾ ਵਾਲਾ ਜੀਵਨ ਸੀ। ਆਪ ਹਮੇਸ਼ਾ ਹੀ ਆਪਣੀ ਨਿਵੇਕਲੀ ਧੁੰਨ ਵਿਚ ਮਸਤ ਕੁਝ ਨਾ ਕੁਝ ਗੁਣਗਣਾਉਂਦੇ ਤੇ ਹੱਥ ਦੀ ਤਾਲੀ ਖਾਲੀ ਦਿੰਦੇ ਰਹਿੰਦੇ ਸਨ। ਇਥੋਂ ਪਰਤੀਤ ਹੁੰਦਾ ਹੈ ਕਿ ਇਨ੍ਹਾਂ ਦਾ ਸੰਗੀਤ ਨਾਲ ਕਿੰਨਾ ਲਗਾਵ ਸੀ, ਸੰਗੀਤ ਦੀ ਇਨਾਂ ਨੇਂ ਅਤਿ ਕਠਿਨ ਸਾਧਨਾ ਕੀਤੀ। ਸਾਧਨਾ ਕਰਕੇ ਉਹ ਉੱਚਾ ਰੁਤਬਾ ਪਾਇਆ ਜਿਸ ਨੂੰ ਹਮੇਸ਼ਾ ਲੋਕ ਤਰਸਦੇ ਰਹਿੰਦੇ ਹਨ। ਸੰਗੀਤ ਅਤੇ ਸੰਗੀਤਕਾਰਾਂ ਨਾਲ ਆਪ ਨੂੰ ਵਿਸ਼ੇਸ਼ ਲਗਾਵ ਤੇ ਪ੍ਰੇਮ ਪਿਆਰ ਸੀ। ਇਨ੍ਹਾਂ ਦੇ ਬਹੁਤ ਹੀ ਸ਼ਾਗਿਰਦ ਹੋਏ ਹਨ। ਇਨ੍ਹਾਂ ਸ਼ਗਿਰਦਾਂ ਵਿਚੋਂ ਇਕ ਦਿਨ ਸ੍ਰ. ਹਰਨਾਮ ਸਿੰਘ (ਬਹੁਤ ਹੀ ਹਰਮਨ ਪਿਆਰੇ ਸ਼ਗਿਰਦ) ਨੇ ਬਹੁਤ ਹੀ ਧਿਆਨ ਪੂਰਵਕ ਮਹੰਤ ਰਾਜਾ ਸਿੰਘ ਜੀ ਪਾਸੋਂ ਪਿਆਰ ਵਿਚ ਆ ਕੇ ਪੁੱਛਿਆ ਕਿ ਉਸਤਾਦ ਜੀ ਆਪ ਆਪਣੇ ਪਰਵਾਰ ਬਾਰੇ ਦੱਸੋ ਕਿ ਆਪ ਦੇ ਮਾਤਾ ਪਿਤਾ ਜੀ ਕੌਣ ਹਨ? ਤਾਂ ਮਹੰਤ ਰਾਜਾ ਸਿੰਘ ਜੀ ਨੇ ਬਹੁਤ ਹੀ ਸਹਿਜ ਲਹਿਜੇ ਵਿਚ ਹਸਵੇਂ ਜਿਹੇ ਚਿਹਰੇ ਨਾਲ ਜੁਆਬ ਦਿੱਤਾ ਕਿ "ਸੰਗੀਤ"। ਫਿਰ ਆਪ ਜੀ ਨੂੰ ਆਪਣੇ ਪਿੰਡ ਬਾਰੇ ਦੱਸਣ ਲਈ ਕਿਹਾ ਮਹੰਤ ਜੀ ਪਿਆਰ ਵਿਚ ਆ ਕੇ ਫਿਰ ਬੋਲੇ "ਸੰਗੀਤ"। ਆਪ ਫਿਰ ਖੁਲ ਕੇ ਬੋਲੇ ਕਿ ਸੰਗੀਤ ਹੀ ਮੇਰਾ ਮਾਂਪਿਓ ਹੈ ਸੰਗੀਤ ਹੀ ਮੇਰਾ ਪਿੰਡ, ਭੈਣ ਭਾਈ ਹੈ।

ਮਹੰਤ ਗੱਜਾ ਸਿੰਘ ਜੀ ਦੀ ਸੰਗੀਤ ਦੀ ਸਿੱਖਿਆ ਫਿਰੋਜ਼ਸ਼ਾਹ ਦੇ ਖਾਨਦਾਨ ਦੇ ਸੰਗੀਤਕਾਰ ਮੀਰ ਨਾਸਿਰ ਅਹਿਮਦ ਦੇ ਪੁੱਤਰ ਮੀਰ ਰਹਿਮਤ ਅਲੀ ਤੋਂ ਗ੍ਰਹਿਣ ਕੀਤੀ। ਆਪ ਤਾਊਸ ਨੂੰ ਚੰਗੀ ਤਰਾ ਬਜਾ ਲੈਂਦੇ ਸਨ ਆਪ ਨੇ ਆਪਣੀ ਸਾਰੀ ਧਰੁਪਦ ਅੰਗ ਦੀ ਗਾਇਕੀ ਨੂੰ ਤਾਊਸ ਤੇ ਚੰਗੀ ਤਰ੍ਹਾਂ ਦਿਨ ਰਾਤ ਇਕ ਕਰਕੇ ਭੁਖੇ ਪਿਆਸੇ ਰਹਿ

ਕੇ ਸਾਧਿਆ। ਵੀਣਾ ਵਾਦਨ ਦੀ ਸਿੱਖਿਆ ਵੀ ਆਪ ਨੇ ਲਈ, ਵੀਣਾ ਦੀ ਤਲੀਮ ਸ਼ਬਦ ਨਿਰਮੂਲ ਸ਼ਾਹ ਦੇ ਸ਼ਗਿਰਦ ਗੋਸੁਆਮੀ ਗੰਗਾ ਸਿਰੀ ਤੋਂ ਲਈ।ਵੀਣਾ ਵਾਦਨ ਵਿਚ ਹਾਸਲ ਕੀਤੀ। ਆਪ ਜੀ ਦੇ ਉਸਤਾਦ ਜੀ ਸਾਰੇ ਹੀ ਧਾਰਮਿਕ ਰੁੱਚੀ ਦੇ ਮਾਲਕ ਸਨ। ਹਮੇਸ਼ਾ ਈਸ਼ਵਰ ਦੀਆਂ ਸਿਫਤ ਸਲਾਹਾਂ ਕਰਦੇ ਰਹਿੰਦੇ ਸਾਰੀ ਰਹਿਮਤ ਉਸ ਦੀ ਮੰਨਦੇ। ਇਨ੍ਹਾਂ ਦੀ ਸਖਸ਼ੀਅਤ ਉੱਪਰ ਵੀ ਇਨਾਂ ਮਹਾਨ ਸ਼ਖਸੀਅਤਾਂ ਦਾ ਕਾਫੀ ਅਸਰ ਪਿਆ।

ਮਹੰਤਰਾਜਾ ਸਿੰਘ ਜੀ ਸਿੱਖਿਆ ਪ੍ਰਾਪਤੀ ਤੋਂ ਬਾਅਦ ਗੁਰਦੁਆਰਾ ਗੁਰੂਸਰ ਵਿਖੇ ਰਹਿਣ ਲੱਗ ਪਏ। ਇਥੇ ਰਹਿ ਕੇ ਗੁਰੂ ਦੀ ਸੇਵਾ ਸੰਭਾਲ ਤੋਂ ਬਿਨਾਂ ਆਪ ਨੇ ਡੱਟ ਕੇ ਤਾਊਸ ਦੀ ਮਿਹਨਤ ਕਰਕੇ ਗਾਇਨ ਦਾ ਖ਼ੂਬ ਰਿਆਜ਼ ਕੀਤਾ। ਸਾਫ ਵਾਤਾਵਰਨ, ਸਾਂਤ ਪ੍ਰਕਿਰਤੀ ਆਪ ਜੀ ਦੀ ਸੰਗੀਤ ਸਾਧਨਾ ਵਿਚ ਬਹੁਤ ਸਹਾਈ ਹੋਏ। ਤਾਊਸ ਵਿਚ ਆਪ ਨੂੰ ਇੰਨੀ ਜ਼ਿਆਦਾ ਮੁਹਾਰਤ ਹਾਸਲ ਸੀ ਕਿ ਤਾਊਸ ਦੀ ਪ੍ਰਸ਼ੰਸਾ ਮਹਾਰਾਜਾ ਭੂਪਿੰਦਰ ਸਿੰਘ ਪਟਿਆਲਾ ਦਰਬਾਰ ਤੱਕ ਵੀ ਪਹੁੰਚੀ। ਮਹਾਰਾਜਾ ਭੂਪਿੰਦਰ ਸਿੰਘ ਇਸ ਸਮੇਂ ਤਕ ਮਹੰਤ ਜੀ ਦੇ ਸ਼ਾਂਤ ਸੁਭਾਅ ਤੇ ਨਿਰਮਲ ਚਰਿਤਰ ਤੋਂ ਕਾਫੀ ਵਾਕਿਫ ਹੋ ਚੁੱਕੇ ਸਨ।

ਇਸ ਸਮੇਂ ਦੌਰਾਨ ਮਹਾਰਾਜਾ ਭੂਪਿੰਦਰ ਸਿੰਘ ਨੇ ਮਹੰਤ ਜੀ ਪਾਸੋਂ ਵਾਦਨ ਸਿੱਖਿਆ ਲਈ ਬੇਨਤੀ ਕੀਤੀ। ਮਹੰਤ ਗੱਜਾ ਸਿੰਘ ਜੀ ਨੇ ਮਹਾਰਾਜਾ ਜੀ ਦਾ ਸ਼ਰਧਾ ਪ੍ਰੇਮ ਵੇਖ ਕੇ ਬੇਨਤੀ ਸਵੀਕਾਰ ਕਰ ਲਈ। ਮਹਾਰਾਜਾ ਦੇ ਇਨੇ ਰੁਝੇਵੇਂ ਸਨ ਕਿ ਉਹ ਆਪਣੀ ਸਿੱਖਿਆ ਵੱਲ ਕੁਝ ਸਮੇਂ ਲਈ ਗੌਰ ਨਾ ਕਰ ਸਕਿਆ। ਮਹੰਤ ਜੀ ਨੇ ਮਹਾਰਾਜਾ ਨੂੰ ਸਾਫ ਸ਼ਬਦਾਂ ਵਿਚ ਕਹਿ ਦਿੱਤਾ ਕਿ ਰਾਜਨ ਸੰਗੀਤ ਸ਼ਰਧਾ ਅਤੇ ਸਾਧਨਾਂ ਦਾ ਵਿਸ਼ਾ ਹੈ, ਤੁਸੀਂ ਬੇਸ਼ੱਕ ਸ਼ਰਧਾ ਰੱਖਦੇ ਹੋ ਲੇਕਿਨ ਸਾਧਨਾਂ ਬਿਨਾਂ ਤਲੀਮ ਪੂਰਨ ਨਹੀਂ ਹੁੰਦੀ। ਤੁਹਾਡੇ ਬਹੁਤ ਰੁਝੇਵੇਂ ਹਨ ਤੁਸੀਂ ਆਪਣਾ ਰਾਜ ਦਰਬਾਰ ਦਾ ਕੰਮ ਕਾਜ ਦੇਖੋ। ਮੈਨੂੰ ਵਾਪਸ ਗੁਰੂ ਸਰ ਜਾਣ ਵਿਚ ਦੀ ਆਗਿਆ ਦੇਵੋ। ਮਹਾਰਾਜਾ ਭੂਪਿੰਦਰ ਸਿੰਘ ਜੀ ਨਹੀਂ ਸੀ ਚਾਹੁੰਦੇ ਕਿ ਮਹੰਤ ਜੀ ਵਾਪਸ ਚਲੇ ਜਾਣ। ਮਹਾਰਾਜਾ ਨੇ ਫਿਰ ਬੇਨਤੀ ਕੀਤੀ ਕਿ ਆਪ ਬੇਸ਼ੱਕ ਮੈਨੂੰ ਨਾ ਸਿਖਾਓ। ਪਰ ਰਾਜ ਦਰਬਾਰ ਦੇ ਸੰਗੀਤ ਪ੍ਰੇਮੀਆਂ ਨੂੰ ਇਹ ਵਿਦਿਆ ਜ਼ਰੂਰ ਦਿਉ। ਮਹਾਰਾਜਾ ਭੂਪਿੰਦਰ ਸਿੰਘ ਮਹੰਤ ਜੀ ਦੀ ਵਿਦਿਆ ਅਤੇ ਵਿਦਿਵਤਾ ਦਾ ਪੂਰਨ ਲਾਭ ਉਠਾਉਣਾ ਚਾਹੁੰਦੇ ਸਨ। ਇਸ ਤਰ੍ਹਾਂ ਬੇਨਤੀ ਕੀਤੀ ਕਿ ਮਹੰਤ ਜੀ ਤੁਸੀਂ ਗੁਰਬਾਣੀ ਸੰਗੀਤ ਉਪਰ ਕੋਈ ਅਜਿਹਾ ਗ੍ਰੰਥ ਤਿਆਰ ਕਰੋ। ਜਿਸ ਨਾਲ ਆਉਣ ਵਾਲੇ ਸੰਗੀਤ ਪ੍ਰੇਮੀ ਵੀ ਲਾਭ ਉਠਾ ਸਕਣ। ਮਹੰਤ ਜੀ ਇਸ ਵਿਚਾਰ ਨਾਲ

ਸਹਿਮਤ ਹੋ ਗਏ। ਬਾਅਦ ਵਿਚ ਮਹੰਤ ਜੀ ਨੇ ਗੁਰਮਤਿ ਸੰਗੀਤ ਉਪਰ ਇਕ ਗ੍ਰੰਥ ਤਿਆਰ ਕਰ ਲਿਆ ਜਿਸ ਦਾ ਨਾਮ ਵੀ 'ਗੁਰਮਤਿ ਸੰਗੀਤ' ਹੀ ਪ੍ਰਸਿੱਧ ਹੋਇਆ। ਇਸ ਗ੍ਰੰਥ ਤੋਂ ਭਾਈ ਕਾਹਨ ਸਿੰਘ ਨਾਭਾ ਆਦਿ ਵਰਗੇ ਮਹਾਨ ਵਿਦਿਵਾਨਾਂ ਨੇ ਵੀ ਪੂਰਾ ਪੂਰਾ ਲਾਭ ਲਿਆ।

ਮਹੰਤ ਗੱਜਾ ਸਿੰਘ ਜੀ ਦਿਲਰੁਬਾ (ਤੰਤੀ ਸਾਜ਼) ਨੂੰ ਵੀ ਵਜਾਉਣ ਵਿਚ ਵਿਸ਼ੇਸ਼ ਮੁਹਾਰਤ ਹਾਸਲ ਸੀ। ਮਹਾਰਾਜਾ ਭੂਪਿੰਦਰ ਸਿੰਘ ਦੇ ਰਾਜ ਕਾਲ ਦੌਰਾਨ ਆਪ ਜੀ ਨੇ ਭਾਈ ਹਰਨਾਮ ਸਿੰਘ ਅਤੇ ਭਾਈ ਮਸਤਾਨ ਸਿੰਘ ਜੀ ਨੂੰ ਦਿਲਰੁਬਾ ਵਾਦਨ ਦੀ ਸਿੱਖਿਆ ਦਿੱਤੀ। ਇਨ੍ਹਾਂ ਵਿਚੋਂ ਬਾਅਦ ਵਿਚ ਭਾਈ ਹਰਨਾਮ ਸਿੰਘ ਜੀ ਇਕ ਦਿਲਰੁਬਾ ਵਾਦਕ ਦੇ ਉਸਤਾਦ ਵਜੋਂ ਕਾਫੀ ਪ੍ਰਸਿੱਧ ਹੋਏ। ਹਰਨਾਮ ਸਿੰਘ ਜੀ ਦਿਲਰੁਬਾ ਵਾਦਕ ਮਹੰਤ ਗੱਜਾ ਸਿੰਘ ਜੀ ਬਾਰੇ ਦੱਸਦੇ ਹੁੰਦੇ ਸਨ ਕਿ ਮਹਾਰਾਜਾ ਪਟਿਆਲਾ ਨੇ ਇਕ ਵਾਰੀ ਕਲਕੱਤੇ ਦੀ ਪ੍ਰਸਿੱਧ ਗਾਇਕਾ ਗੋਹਰ ਜਾਨ ਦਾ ਗਾਇਨ ਸੁਣਨ ਦੀ ਇੱਛਾ ਜ਼ਾਹਿਰ ਕੀਤੀ, ਪਰ ਉਸ ਨੇ ਸਾਫ ਨਾਂਹ ਕਰ ਦਿੱਤੀ। ਏਧਰ ਮਹਾਰਾਜਾ ਪਟਿਆਲਾ ਨੇ ਸਾਰੇ ਸ਼ਹਿਰ ਵਿਚ ਸੱਜਣਾਂ ਮਿੱਤਰਾਂ ਦੋਸਤਾਂ ਸਾਕ ਸਬੰਧੀਆਂ ਨੂੰ ਗੋਹਰਜਾਨ ਦੇ ਗਾਇਨ ਬਾਰੇ ਦੱਸ ਦਿੱਤਾ ਸੀ।

ਮਹਾਰਾਜਾ ਪਟਿਆਲਾ ਚਿੰਤਾ ਵਿਚ ਡੁੱਬ ਗਿਆ ਕਿ ਗੋਹਰਜਾਨ ਬਾਰੇ ਤਾਂ ਸਭ ਨੂੰ ਕਿਹਾ ਸੀ ਜੇਕਰ ਨਾ ਆਈ ਤਾਂ ਬਹੁਤ ਬੇਇਜ਼ਤੀ ਹੈ, ਉਨ੍ਹਾਂ ਨੇ ਮਹੰਤ ਗੱਜਾ ਸਿੰਘ ਜੀ ਨੂੰ ਇਸ ਸਮੱਸਿਆ ਦਾ ਹੱਲ ਕਰਨ ਲਈ ਕਿਹਾ, ਮਹੰਤ ਜੀ ਫਿਰ ਖੁਦ ਹੀ ਗਏ ਕਿਉਂਕਿ ਉਹ ਬਹੁਤ ਵੱਡੀ ਗਾਇਕਾ ਸੀ, ਕਿਸੇ ਹੋਰ ਦੇ ਕਹਿਣ ਤੇ ਉਹ ਨਹੀਂ ਸੀ ਆਉਣ ਵਾਲੀ, ਇਸ ਤਰ੍ਹਾਂ ਮਹੰਤ ਜੀ ਗਏ ਅਤੇ ਜਾ ਕੇ ਉਸ ਦੇ ਨਿਵਾਸ ਦੇ ਸਾਹਮਣੇ ਬੈਠ ਕੇ ਤਾਊਸ ਵਾਦਨ ਆਰੰਭ ਕਰ ਦਿੱਤਾ। ਗੋਹਰਜਾਨ ਤਾਊਸ ਦਾ ਉੱਚਾ ਸੁਰੀਲਾ ਸੁਰ ਸੁਣ ਕੇ ਬਹੁਤ ਹੈਰਾਨ ਹੋਈ। ਕਿਸੇ ਨੂੰ ਕਿਹਾ ਕਿ ਇਹ ਵਾਦਨ ਕੌਣ ਕਰ ਰਿਹਾ ਹੈ ਵੇਖ ਕੇ ਦੱਸੋ। ਉਸ ਨੂੰ ਵੇਖ ਕੇ ਕਿਹਾ ਕਿ ਇਹ ਵਾਦਨ ਇਕ ਪੰਜਾਬੀ ਫਕੀਰ ਕਰ ਰਿਹਾ ਹੈ। ਗੋਹਰਜਾਨ ਆਪ ਆ ਕੇ ਮਹੰਤ ਜ਼ੀ ਦਾ ਤਾਊਸ ਵਾਦਨ ਕਾਫੀ ਦੇਰ ਤੱਕ ਸੁਣਦੀ ਰਹੀ। ਬਾਅਦ ਵਿਚ ਮਹੰਤ ਜੀ ਨੂੰ ਬੇਨਤੀ ਕੀਤੀ ਕਿ ਆਪ ਜੀ ਮੇਰੇ ਨਿਵਾਸ ਸਥਾਨ ਤੇ ਬਿਰਾਜੋ ਅਤੇ ਮਹੰਤ ਜੀ ਨੂੰ ਕਿਹਾ ਕਿ ਮੈਨੂੰ ਦਸੋ ਕਿ ਮੈਂ ਤੁਹਾਡੀ ਕੀ ਸੇਵਾ ਕਰ ਸਕਦੀ ਹਾਂ। ਮਹੰਤ ਗੱਜਾ ਸਿੰਘ ਜੀ ਨੇ ਆਪਣੀ ਹੋਂਦ ਭੁਲਾ ਚੁਕੀ ਗੋਹਰਜਾਨ ਨੂੰ ਕਿਹਾ ਕਿ ਪਟਿਆਲੇ ਦੇ ਮਹਾਰਾਜਾ ਭੂਪਿੰਦਰ ਸਿੰਘ ਆਪ ਦਾ ਗਾਇਨ ਸੁਣਨਾਂ ਚਾਹੁੰਦੇ ਹਨ ਪਰ ਆਪ ਨੇ ਨਾਂਹ

ਕਰ ਦਿੱਤੀ ਹੈ ਮੈਂ ਆਪ ਜੀ ਨੂੰ ਲੈਣ ਲਈ ਆਇਆ ਹਾਂ। ਗੋਹਰਜਾਨ ਨੇ ਸਿਰ ਨਿਵਾਇਆ ਅਤੇ ਪਟਿਆਲੇ ਦਰਬਾਰ ਲਈ ਗਾਇਨ ਪੇਸ਼ ਕਰਨ ਲਈ ਆਪਣੇ ਧੰਨ ਭਾਗ ਦਰਸਾਏ। ਇਸ ਤਰ੍ਹਾਂ ਗੋਹਰਜਾਨ ਪਟਿਆਲੇ ਦਰਬਾਰ ਵਿਚ ਹਾਜ਼ਰ ਹੋ ਗਈ।

ਪਟਿਆਲੇ ਦਰਬਾਰ ਵਿਚ ਗੋਹਰਜਾਨ ਨੇ ਅਜਿਹਾ ਗਾਇਨ ਆਰੰਭ ਕੀਤਾ ਕਿ ਸਾਰੇ ਸਰੋਤੇ ਜਨ ਅਸ਼-ਅਸ਼ ਕਰ ਉਠੇ, ਫਿਰ ਗੋਹਰਜਾਨ ਨੇ ਫਕੀਰ ਜੀ ਅਤੇ ਪਟਿਆਲਾ ਮਹਾਰਾਜਾ ਨੂੰ ਬੇਨਤੀ ਕੀਤੀ ਕਿ ਆਪ ਜੀ ਦਰਬਾਰ ਵਿਚੋਂ ਕੋਈ ਮੇਰੇ ਨਾਲ ਸੰਗਤ ਕਰਨ ਲਈ ਕਿਸੇ ਇਕ ਸੰਗੀਤਕਾਰ ਨੂੰ ਕਿਹਾ ਜਾਵੇ, ਮਹੰਤ ਜੀ ਨੇ ਆਪਣੇ ਪੂਰਨਸ਼ਿਸ਼ ਹਰਨਾਮ ਸਿੰਘ ਜੀ ਨੂੰ ਇਸ਼ਾਰਾ ਕੀਤਾ। ਹਰਨਾਮ ਸਿੰਘ ਅਸ਼ੀਰਵਾਦ ਪ੍ਰਾਪਤ ਕਰ ਸੰਗਤ ਕਰਨ ਲਈ ਤਿਆਰ ਹੋ ਗਿਆ। ਵੈਸੇ ਤਾਂ ਮਹੰਤ ਜੀ ਆਪ ਵੀ ਸੰਗਤ ਕਰ ਸਕਦੇ ਸਨ ਪਰ ਧਾਰਮਿਕ ਬਿਰਤੀ ਦੇ ਹੋਣ ਕਰਕੇ ਅਜਿਹਾ ਪਸੰਦ ਨਹੀਂ ਸੀ ਕਰਦੇ। ਸੁਣਨ ਵਿਚ ਆਉਂਦਾ ਹੈ ਕਿ ਗੋਹਰਜਾਨ ਨੇ ਜਦੋਂ ਗਾਇਨ ਆਰੰਭ ਕੀਤਾ ਤਾਂ ਹਰਨਾਮ ਸਿੰਘ ਜੀ ਨੇ ਦਿਲਰੁਬਾ ਉਪਰ ਉਸ ਦੇ ਹੂ ਬ ਹੂ ਅੰਗ ਦਰ ਸਾਏ, ਜਿਸ ਨਾਲ ਗੋਹਰਜਾਨ ਨੇ ਭਰੀ ਸਭਾ ਵਿਚ ਹਰਨਾਮ ਸਿੰਘ ਦੀ ਭਰਪੂਰ ਪ੍ਰਸ਼ੰਸਾ ਕੀਤੀ ਅਤੇ ਮਹੰਤ ਗੱਜਾ ਸਿੰਘ ਜੀ ਨੂੰ ਸਿਰ ਨਿਵਾ ਕੇ ਅਦਾ ਕੀਤੀ। ਸਿਖ ਧਰਮ ਦੇ ਤਾਊਸ ਵਾਦਕ ਮਹੰਤ ਗੱਜਾ ਸਿੰਘ ਜੀ ਹੀ ਅਜਿਹੇ ਸਨ ਜਿਹੜੇ ਤਾਊਸ ਨੂੰ ਪੂਰਨ ਰੂਪ ਵਿਚ ਵਜਾ ਸਕਦੇ ਸਨ। ਮਹੰਤ ਗੱਜਾ ਸਿੰਘ ਜੀ ਨੇ ਗੁਰਮਤਿ ਸੰਗੀਤ ਨੂੰ ਅਜਿਹੀਆਂ ਬੁਲੰਦੀਆਂ ਤਕ ਲਿਜਾਇਆ ਕਿ ਹਰੇ ਕ ਨੇ ਮਹੰਤ ਜੀ ਨੂੰ ਸਿਰ ਨਿਵਾ ਕੇ ਵਾਹ ਵਾਹ ਦੀ ਦਾਦ ਦਿੱਤੀ।

ਮਹੰਤ ਗੱਜਾ ਸਿੰਘ ਜੀ ਦਾ ਸਮੁੱਚਾ ਜੀਵਨ ਗੁਰਮਤਿ ਸੰਗੀਤ ਨੂੰ ਹੀ ਅਰਪਣ ਕਰ ਦਿੱਤਾ। ਗੁਰਬਾਣੀ ਸੰਗੀਤ ਉਤੇ ਕੀਤਾ ਖੋਜ ਭਰਪੂਰ ਕਾਰਜ ਖੇਤਰ ਸਿਖ ਪੰਥ ਹਮੇਸ਼ਾ ਲਈ ਯਾਦ ਰਖੇਗਾ ਉਨ੍ਹਾਂ ਦੇ ਸ਼ਗਿਰਦ ਭਾਈ ਕਾਹਨ ਸਿੰਘ ਜੀ ਨਾਭਾ ਨੇ "ਮਹਾਨ ਕੋਸ਼" ਗ੍ਰੰਥ ਵਿਚ ਸੰਗੀਤ ਸਬੰਧੀ ਪ੍ਰਮਾਣਿਕ ਜਾਣਕਾਰੀ ਦੇਣ ਹਿਤ ਮਹੰਤ ਜੀ ਦੀ ਵਿਦਿਵਤਾ ਦਾ ਪੂਰਨ ਲਾਭ ਲੈ ਕੇ ਉਨ੍ਹਾਂ ਨੂੰ ਸਦਾ ਲਈ ਅਮਰ ਕਰ ਦਿੱਤਾ। ਮਹੰਤ ਜੀ ਦਾ ਨਾਂ ਅੱਜ ਕੱਲ ਭਾਵੇਂ ਕੁਝ ਗਿਣੇ ਚੁਣੇ ਹੋਏ ਬੰਦਿਆਂ ਨੂੰ ਹੀ ਪਤਾ ਹੈ ਪਰ ਮਹੰਤ ਜੀ ਦੀ ਗੁਰਮਤਿ ਸੰਗੀਤ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਬਹੁਤ ਜ਼ਿਆਦਾ ਦੇਣ ਹੈ। ਗੁਰਬਾਣੀ ਸੰਗੀਤ ਦੀ ਧਰੁਪਦ ਗਾਇਨ ਸ਼ੈਲੀ ਨੂੰ ਮੁਰਜੀਤ ਕੀਤੇ ਜਾਣ ਦਾ ਸਿਹਰਾ ਉਨ੍ਹਾਂ ਦੇ ਸਿਰ ਹੀ ਜਾਂਦਾ ਹੈ। ਪੰਥ ਹਮੇਸ਼ਾ ਹੀ ਇਸ ਮਹਾਨ ਸੰਗੀਤਕਾਰ, ਸੰਗੀਤ ਸਮਰਾਟ ਤੇ ਸੰਗੀਤ ਪ੍ਰਸਤ ਹਸਤੀ ਦਾ ਰਿਣੀ ਰਹੇਗਾ।

# ਰਾਗ ਸਿਰੀ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਤਮਕ ਸੰਪਾਦਨਾ ਦੇ ਅੰਤਰਗਤ ਸਿਰੀ ਰਾਗ ਨੂੰ ਸਭ ਤੋਂ ਪਹਿਲਾਂ ਦਰਜ ਕੀਤਾ ਗਿਆ ਹੈ, ਸਿਰੀ ਰਾਗ ਬੜਾ ਹੀ ਪੁਰਾਣਾ ਮਧੁਰ ਅਤੇ ਕਠਿਨ ਰਾਗ ਹੈ। ਗੁਰਮਤਿ ਸੰਗੀਤ ਦੇ ਮੋਢੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਦੀ ਰਬਾਬ ਦੀਆਂ ਤਰਬਾਂ ਨਾਲ, ਸੁਰ ਸਜਾ ਕੇ ਮੋਤੀ ਤਾਂ ਮੰਦਰਿ ਉਸਰਹਿ ਰਤਨੀ ਤ ਹੋਹਿ ਜੜਾਉ॥ ਕਸਤੂਰਿ ਕੁੰਗੂ ਅਗਰਿ ਚੰਦਨ ਲੀਪਿ ਆਵੈ ਚਾਉ॥ ਸ਼ਬਦ ਨੂੰ ਸਿਰੀ ਰਾਗ ਦੇ ਅੰਤਰਗਤ ਹੀ ਗਾਇਨ ਕੀਤਾ।

ਸਿਰੀਰਾਗ ਦੇ ਮਹੱਤਵ ਨੂੰ ਗੁਰੂ ਅਮਰਦਾਸ ਜੀ ਨੇ ਇਸ ਤਰ੍ਹਾਂ ਬਿਆਨ ਕੀਤਾ।

ਰਾਗਾਂ ਵਿਚ ਸਿਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ॥
ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ॥

(ਵਾਰ ਸਿਰੀ ਰਾਗ ਮਹਲਾ ੩)

ਇਥੇ ਹੀ ਬਸ ਨਹੀਂ ਸਿੱਖ ਧਰਮ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਆਪਣੀ ਰਚਨਾਂ ਵਿਚ ਸਿਰੀ ਰਾਗ ਨੂੰ ਸਰਵੋਤਮ ਰਾਗ ਮੰਨਦੇ ਹੋਏ ਲਿਖਦੇ ਹਨ :

ਰਾਗਨ ਮੇ ਸ੍ਰੀ ਰਾਗ ਪਾਰਸ ਪਾਸ਼ਾਨ ਹੈ॥

ਗੁਰਮਤਿ ਸੰਗੀਤ ਤੋਂ ਇਲਾਵਾ ਭਾਰਤੀ ਸ਼ਾਸਤਰੀ ਸੰਗੀਤ ਵਿਚ ਵੀ ਸਿਰੀ ਰਾਗ ਨੂੰ ਪ੍ਰਮੁੱਖ ਪੁਰਖ ਰਾਗ ਮੰਨਿਆ ਗਿਆ ਹੈ। "ਪੰਡਤ ਓਅੰਕਾਰ ਠਾਕੁਰ" ਜੀ ਨੇ ਸਿਰੀ ਰਾਗ ਬਾਰੇ ਕਿਹਾ ਹੈ ਕਿ ਸ਼ੰਕਰ ਦੇ ਪੰਜ ਮੁੱਖਾਂ ਤੋਂ ਬਾਕੀ ਪੰਜ ਰਾਗਾਂ ਦੀ ਅਤੇ ਪਾਰਵਤੀ ਦੇ ਸ੍ਰੀ ਮੁੱਖ ਤੋਂ ਇਸ ਛੇਵੇਂ ਰਾਗ ਦੀ ਉਤਪਤੀ ਮੰਨੀ ਜਾਣ ਕਾਰਨ ਹੀ ਇਸ ਦਾ ਨਾਮ ਗਿਰੀ ਹੈ। ਇਸ ਮਿਥਿਹਾਸਕ ਪ੍ਰਮਾਣ ਵਿਚ ਕਿੰਨੀ ਕੁ ਸਚਾਈ ਹੈ ਇਸ ਬਾਰੇ ਕਹਿਣਾ ਬਹੁਤ ਕਠਿਨ ਹੈ। ਪਰ ਜੋ ਕੁਝ ਵੀ ਹੈ ਸਿਰੀ ਰਾਗ ਇਕ ਅਤਿ ਪ੍ਰਚੀਨ ਰਾਗ ਹੈ।

ਇਸ ਰਾਗ ਦੇ ਅੰਤਰਗਤ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨਦ ਦੇਵ ਜੀ ਤੋਂ ਇਲਾਵਾ ਭਗਤ ਕਬੀਰ ਜੀ, ਭਗਤ ਤ੍ਰਿਲੋਚਨ ਜੀ, ਭਗਤ ਬੇਣੀ ਜੀ ਅਤੇ

ਭਗਤ ਰਵਿਦਾਸ ਜੀ ਦੀ ਬਾਣੀ ਦਰਜ ਹੈ। ਰਾਗ 'ਸਿਰੀ' ਰਾਗ ਵਿਚ ਸਾਰੀ ਬਾਣੀ ਪੰਨਾ ੧੪ ਤੋਂ ਲੈ ਕੇ ੯੩ ਤੱਕ ਦਰਜ਼ ਹੈ।

ਇਸ ਰਾਗ ਦੇ ਅਧੀਨ ਵੱਖ ਵੱਖ ਗੁਰੂ ਸਹਿਬਾਨ ਅਤੇ ਭਗਤਾਂ ਵਲੋਂ ਉਚਾਰਨ ਬਾਣੀ ਦਾ ਪੂਰਾ ਵੇਰਵਾ ਇਸ ਪ੍ਰਕਾਰ ਹੈ :

1. ਰਾਗ ਸਿਰੀ ਰਾਗ ਦੇ ਵਿਚ ਮਹਲੇ ੧ਦੀ ਬਾਣੀ :

   33 ਚਉਪਦੇ ।

   18 ਅਸਟਪਦੀਆਂ ।

   2 ਪਹਰੇ।

   7 ਸਲੋਕ (ਵਾਰ ਦੇ ਅਧੀਨ)

2. ਰਾਗ ਸਿਰੀ ਰਾਗ ਦੇ ਵਿਚ ਮਹਲੇ ੨ ਦੀ ਬਾਣੀ :

   2 ਸਲੋਕ (ਵਾਰ ਦੇ ਅਧੀਨ)

3. ਰਾਗ ਸਿਰੀ ਰਗਾ ਦੇ ਵਿਚ ਮਹਲੇ ੩ ਦੀ ਬਾਣੀ :

   1 ਤਿਪਦਾ।

   26 ਚਉਪਦੇ।

   4 ਪੰਚਪਦੇ।

   8 ਅਸਟਪਦੀਆਂ ।

   33 ਸਲੋਕ (ਵਾਰ ਦੇ ਅਧੀਨ)

4. ਰਾਗ ਸਿਰੀ ਰਾਗ ਦੇ ਵਿਚ ਮਹਲੇ ੪ ਦੀ ਬਾਣੀ :

   6 ਚਉਪਦੇ ।

   1 ਪਹਿਰਾ।

   1 ਛੰਤ ।

   6 ਪਦੇ (ਵਣਜਾਰਾ ਸਿਰਲੇਖ ਅਧੀਨ)

   21 ਪਉੜੀਆਂ (ਵਾਰ ਮਹਲਾ ੪ ਅਧੀਨ)

5. ਰਾਗ ਸਿਰੀ ਰਾਗ ਦੇ ਵਿਚ ਮਹਲੇ ੫ ਦੀ ਬਾਣੀ :

   30 ਚਉਪਦੇ ।

3 ਅਸਟਪਦੀਆਂ।

1 ਪਹਰਾ।

2 ਛੰਤ।

6 ਸਲੋਕ (ਇਕ ਵਾਰ ਦੇ ਅਧੀਨ, ਪੰਜ ਛੰਤ ਅੰਕ ਦੋ ਨਾਲ ਡਖਣਿਆਂ ਦੇ ਰੂਪ ਵਿਚ)

6. ਰਾਗ ਸਿਰੀ ਰਾਗ ਵਿਚ ਭਗਤ ਕਬੀਰ ਜੀ ਦੀ ਬਾਣੀ :

2 ਸ਼ਬਦ।

7. ਰਾਗ ਸਿਰੀ ਰਾਗ ਵਿਚ ਭਗਤ ਤ੍ਰਿਲੋਚਨ ਜੀ ਦੀ ਬਾਣੀ :

1 ਸ਼ਬਦ।

8. ਰਾਗ ਸਿਰੀ ਰਾਗ ਵਿਚ ਭਗਤ ਬੇਣੀ ਜੀ ਦੀ ਬਾਣੀ :

1 ਸ਼ਬਦ।

9. ਰਾਗ ਸਿਰੀ ਰਾਗ ਵਿਚ ਭਗਤ ਰਵਿਦਾਸ ਜੀ ਦੀ ਬਾਣੀ :

1 ਸ਼ਬਦ।

ਮੱਧਕਾਲੀ ਸਮੇਂ ਵਿਚ ਸਿਰੀ ਰਾਗ ਦਾ ਅਜੋਕਾ ਰੂਪ ਬਹੁਤਾ ਪ੍ਰਚਲਿਤ ਨਹੀਂ ਸੀ। 19ਵੀਂ ਸਦੀ ਤੋਂ ਪਹਿਲਾਂ ਭਾਰਤੀ ਸੰਗੀਤ ਪ੍ਰੰਪਰਾ ਦੇ ਅੰਤਰਗਤ ਪ੍ਰਚਲਿਤ ਸੁਧ ਥਾਟ ਅਜੋਕਾ ਕਾਫੀ ਥਾਟ ਦੇ ਸਮਾਨ ਸੀ। ਸੁਧ ਥਾਟ ਵਿਚ ਤਬਦੀਲੀ ਆਉਣ ਨਾਲ ਸਿਰੀਰਾਗ ਦੇ ਦੋ ਰੂਪ ਕਿਰਿਆਤਮਕ ਰੂਪ ਵਿਚ ਹੋਂਦ ਵਿਚ ਆ ਗਏ ਇਕ ਕਾਫੀ ਥਾਟ ਅਨੁਸਾਰ ਅਤੇ ਦੂਸਰਾ ਪੂਰਵੀ ਥਾਟ ਅਨੁਸਾਰ ਮਿਲਦਾ ਹੈ। ਕਾਫੀ ਥਾਟ ਦਾ ਨਦਾਤਮਿਕ ਸਰੂਪ ਇਸ ਪ੍ਰਕਾਰ ਹੈ :

ਸਿਰੀ ਰਾਗ (ਥਾਟ : ਕਾਫੀ) ਨਦਾਤਮਿਕ ਸਰੂਪ

ਸੁਰ : ਦੋਨੇ ਨਿਸ਼ਾਦ।

ਵਿਵਰਜਿਤ ਸੁਰ : ਅਰੋਹ ਵਿਚ ਗੰਧਾਰ, ਧੈਵਤ।

ਜਾਤੀ : ਔੜਵ ਸੰਪੂਰਨ।

ਵਾਦੀ : ਰਿਸ਼ਭ।

ਸੰਵਾਦੀ : ਪੰਚਮ।

ਗਾਇਨ ਸਮਾਂ : ਸ਼ਾਮ

ਅਰੋਹ: ਸ ਰੇ ਮ ਪ ਨੀ ਸਂ।

ਅਵਰੋਹ : ਸਂ ਨ਼ੀ ਧ ਪ, ਮ ਗੁ ਰੇ ਰੇ ਸ।

ਪਕੜ: ਸ ਰੇ ਰੇ, ਸ, ਰੇ ਪ, ਮ ਗੁ ਰੇ ਸ।

ਅਧੁਨਿਕ ਥਾਟ ਪਧਤੀ ਦੇ ਸਮਰਥਕਾ ਨੇ ਰਾਗ ਸਿਰੀਰਾਗ ਨੂੰ ਪੂਰਵੀ ਥਾਟ ਦੇ ਅੰਤਰਗਤ ਨਿਬੱਧ ਕੀਤਾ ਹੈ, ਇਸ ਰਾਗ ਵਿਚ ਰਿਸ਼ਭ ਧੈਵਤ ਕੋਮਲ ਮੱਧਮ ਤੀਬਰ ਅਤੇ ਬਾਕੀ ਸੁਰ ਸ਼ੁੱਧ ਪ੍ਰਯੋਗ ਕੀਤੇ ਜਾਂਦੇ ਹਨ। ਇਸ ਦੇ ਅਰੋਹ ਵਿਚ ਗੰਧਾਰ ਅਤੇ ਧੈਵਤ ਵਰਜ ਕਰਕੇ ਅਵਰੋਹ ਵਕਰ ਕੀਤਾ ਜਾਂਦਾ ਹੈ। ਇਸੀ ਕਰਕੇ ਇਸ ਦੀ ਜਾਤੀ ਔੜਵ ਵਕਰ ਸੰਪੂਰਨ ਹੈ।

ਸਿਰੀ ਰਾਗ ਸ਼ਾਮ ਦਾ ਸੰਧੀ-ਪ੍ਰਕਾਸ਼ ਹੋਣ ਕਰਕੇ ਇਸ ਰਾਗ ਨੂੰ ਸੰਧਿਆ (ਸੂਰਜ ਛਿਪਣ ਵੇਲੇ) ਗਾਇਆ ਵਜਾਇਆ ਜਾਂਦਾ ਹੈ, ਬਹੁਤ ਸਾਰੇ ਵਿਦਿਵਾਨਾਂ ਨੇ ਇਸ ਰਾਗ ਨੂੰ ਗੰਭੀਰ ਪ੍ਰਕਿਰਤੀ ਦਾ ਰਾਗ ਮੰਨਿਆ ਹੈ ਇਸ ਰਾਗ ਵਿਚ ਨਿਆਸ ਸੜਜ਼ ਰਿਸ਼ਭ ਅਤੇ ਪੰਚਮ ਤੇ ਕੀਤਾ ਜਾਂਦਾ ਹੈ। ਇਸ ਰਾਗ ਵਿਚ 'ਰੇ ਪ' ਅਤੇ 'ਪ ਰੇ' ਦੀ ਸੁਰ ਸੰਗਤੀ ਸਾਰੀ ਸੁੰਦਰਤਾ ਦਾ ਧੁਰਾ ਪ੍ਰਤੀਤ ਹੁੰਦੀ ਹੈ। ਇਸ ਰਾਗ ਦਾ ਵਿਸਥਾਰ ਮੰਦਰ ਅਤੇ ਮੱਧ ਸਪੱਤਕ ਵਿਚ ਵਧੇਰੇ ਕੀਤਾ ਜਾਂਦਾ ਹੈ। ਸ਼ਾਸਤਰੀ ਗਾਇਨ ਸ਼ੈਲੀ ਵਿਚ ਇਸ ਰਾਗ ਦੇ ਗਾਇਨ ਲਈ ਬਹੁਤ ਸਖਤ ਅਭਿਆਸ ਅਤੇ ਸਖਤ ਰਿਆਜ਼ ਦੀ ਜਰੂਰਤ ਹੁੰਦੀ ਹੈ।

ਭਾਰਤੀ ਸੰਗੀਤ ਸ਼ਾਸਤਰੀਆਂ ਅਤੇ ਗੁਰਮਤਿ ਸੰਗੀਤ ਅਚਾਰੀਆਂ ਜਿਵੇਂ ਪ੍ਰੋ. ਤਾਰਾ ਸਿੰਘ, ਗਿਆਨੀ ਗਿਆਨ ਸਿੰਘ ਜੀ ਐਬਦਾਬਾਦ, ਸੰਤ ਸਰਵਣ ਸਿੰਘ ਜੀ "ਗਧੰਰਵ" ਆਦਿ ਸਭ ਗੁਣੀ ਜਨਾਂ ਵਲੋਂ ਇਸੇ ਪੂਰਵੀ ਥਾਟ ਅੰਤਰਗਤ ਸਿਰੀ ਰਾਗ ਦੇ ਸਰੂਪ ਨੂੰ ਪ੍ਰਵਾਨ ਕੀਤਾ ਹੈ।

ਸਿਰੀ ਰਾਗ (ਪੂਰਵੀ ਥਾਟ) ਨਦਾਤਮਿਕ ਸਰੂਪ

ਥਾਟ : ਪੂਰਵੀ।

ਸੁਰ : ਰਿਸ਼ਭ ਧੈਵਤ ਕੋਮਲ ਮਧਿਅਮ ਤੀਬਰ।

ਵਿਵਰਜਿਤ ਸੁਰ : ਅਰੋਹ ਵਿਚ ਗੰਧਾਰ, ਧੈਵਤ।

ਜਾਤੀ : ਔੜਵ ਸੰਪੂਰਨ।

ਵਾਦੀ : ਰਿਸ਼ਭ।

ਸੰਵਾਦੀ : ਪੰਚਮ।

ਗਾਇਨ ਸਮਾਂ : ਸ਼ਾਮ।

ਪ੍ਰਕਿਰਤੀ : ਗੰਭੀਰ।

ਅਰੋਹ: ਸ ਰੇ, ਮੇ, ਪ ਨੀ ਸਂ।

ਅਵਰੋਹ : ਸਂ ਨੀ ਧੁ ਪ, ਮ ਗ ਗਰੇ ਗਰੇ ਸ।

ਪਕੜ: ਸ ਗਰੇ ਗਰੇ, ਸ, ਰੇ ਪ, ਮੇ ਗ, ਰੇ ਸ।

ਸੁਰ ਵਿਸਥਾਰ :

੧. ਸ, ਗਰੇ ਗਰੇ ਸ, ਨ਼ੀ ਸ ਗਰੇ ਗਰੇ, ਮੇ ਗ ਰੇ ਗਰੇ ਸ,
ਗ ਰੇ ਮੇ ਪ ਮੇ ਗ ਰੇ ਗਰੇ ਸ।

੨. ਸ ਰੇ ਸ, ਨ਼ੀ ਧੁ਼ ਪ਼, ਮ਼ੇ ਪ਼ ਧੁ਼ ਪ਼ ਮ਼ੇ ਧੁ਼ ਪ਼, ਨੀ ਧੁ ਪ, ਮ਼ੇ ਪ਼
ਧੁ਼ ਪ਼ ਮ਼ੇ ਪ਼ ਨ਼ੀ ਸ।

੩ ਸ ਰੇ ਰੇ ਰੇ ਪ ਰੇ, ਮੇਪ ਧੁ ਪ, ਧੁ ਧੁ ਪ, ਮੇ ਪ ਧੁ ਪ, ਰੇ ਰੇ ਪ,
ਮੇ ਧੁ ਪ, ਮੇਪ ਨੀ, ਧੁ ਪ, ਮੇ ਪਨੀ ਧੁ ਪ, ਮੇ ਧੁ ਪ ਨੀ ਧੁ ਪ,
ਮੇ ਧੁ, ਮੇ ਗ ਰੇ, ਪ ਮੇ ਗ ਰੇ, ਗ ਰੇ ਸ, ਰੇ ਪ ਰੇ ਪ,
ਧੁ ਪ, ਧੁ ਮੇ ਗ ਰੇ, ਪ ਨੀ ਧੁ ਪ, ਰੇਂ ਨੀ ਧੁ ਪ, ਧੁ ਮੇ ਪ,
ਮੇ ਗ ਰੇ ਗਰੇ ਸ।

ਤਾਨਾਂ

| | | | | | | | | |
|---|---|---|---|---|---|---|---|---|
| I | ਮੇਪ | ਨੀਸਂ | ਰੇਂਸਂ | ਨੀਸਂ | ਨੀਧੁ | ਪਮੇ | ਗਰੇ | ਸ। |
| II | ਮੇਪ | ਨੀਸਂ | ਂਗਗਂ | ਂਰੇਂਸਂ | ਨੀਧੁ | ਪਮੇ | ਗਰੇ | ਸ॥ |
| III | ਮੇਪ | ਨੀਧੁ | ਪਮੇ | ਪਨੀ | ਸਂਨੀ | ਸਂਰੇਂ | ਸਂਨੀ | ਧੁਪ। |
| | ਮੇਪ | ਨੀਸਂ | ਰੇਂਸਂ | ਗਂਰੇਂ | ਸਂਨੀ | ਧੁਪ | ਮੇਗ | ਰੇਸ। |
| IV | ਨ਼ੀਧ | ਪਮੇ | ਪਨੀ | ਸਂਰੇਂ | ਸਂਨੀ | ਧੁਪ | ਮੇਰਾ | ਰੇਸ। |
| | ਪਨੀ | ਸਂਰੇਂ | ਸਂਨੀ | ਧੁਪ | ਰੇਗ | ਰੇਸ | ਮੇਗ | ਰੇਸ। |
| V | ਗਰੇ | ਗਰੇ | ਸਸ | ਮੇਗ | ਮੇਗ | ਰੇਰੇ | ਪਮੇ | ਪਮੇ। |
| | ਗਗ | ਧੁਪ | ਧੁਪ | ਗਗ | ਧੁਪ | ਧੁਪ | ਮੇਮੇ | ਨੀਧੁ। |
| | ਨੀਧੁ | ਪਪ | ਰੇਨੀ | ਰੇਨੀ | ਧਾਧਾ | ਪਮੇ | ਰੇਗ | ਰੇਸ। |

# ਰਾਗ ਬਸੰਤ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਾਤਮਕ ਸੰਪਾਦਨਾਂ ਦੇ ਅੰਤਰਗਤ ਬਸੰਤ ਰਾਗ, ਰਾਗ ਤਰਤੀਬ ਅਨੁਸਾਰ ਰਾਗ ਸਾਰੰਗ ਤੋਂ ਪਹਿਲਾਂ ਅਤੇ ਰਾਗ ਭੈਰਉ ਤੋਂ ਬਾਅਦ ਅਰਥਾਤ 25ਵੇਂ ਸਥਾਨ ਤੇ ਦਰਜ ਹੈ। ਗੁਰਮਤਿ ਸੰਗੀਤ ਪ੍ਰੰਪਰਾ ਵਿਚ ਇਹ ਰਾਗ ਆਪਣਾ ਇਕ ਨਿਵੇਕਲਾ ਸਥਾਨ ਰੱਖਦਾ ਹੈ। ਬਸੰਤ ਰੁੱਤ ਸਾਰੀਆਂ ਰੁੱਤਾਂ ਤੋਂ ਸਰੇਸ਼ਠ ਰੁੱਤ ਹੈ, ਕਿਉਂਕਿ ਇਸ ਵਿਚ ਸਾਰੀ ਧਰਤੀ ਦੇ ਜ਼ਰੇ-ਜ਼ਰੇ ਵਿਚ ਨਵੀਨਤਾ, ਰੰਗੀਨੀ ਤੇ ਉਮਾਹ ਦੇ ਦਰਸ਼ਨ ਹੁੰਦੇ ਹਨ, ਬਨਸਪਤੀ ਦਾ ਖੇੜਾ ਮੁਰਝਾਏ ਹੋਏ ਮਨ ਨੂੰ ਵੀ ਰੌਣਕ ਪ੍ਰਦਾਨ ਕਰਦਾ ਹੈ। ਬਸੰਤ ਰਾਗ ਵੀ ਆਤਮਾ ਵਿਚ ਕਿਸੇ ਕਿਸਮ ਦਾ ਵਿਸਮਾਦੀ ਅਨੰਦ ਜਗਾਉਂਦਾ ਹੈ ਪਰ ਜੇਕਰ ਰਾਗ ਨੂੰ ਕੋਈ ਸੁਲਝਿਆ ਹੋਇਆ ਗਾਇਕ ਗਾਇਨ ਕਰੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਵਰਗੀਕਰਨ ਅਨੁਸਾਰ ਬਸੰਤ ਰਾਗ ਦੇ ਅੰਤਰਗਤ ਦੋ ਰਾਗ ਪ੍ਰਕਾਰ ਹੋਰ ਮਿਲਦੇ ਹਨ।

੧ ਬਸੰਤ ਹਿੰਡੋਲ।

੨ ਹਿੰਡੋਲ।

ਬਸੰਤ ਰਾਗ ਬਹੁਤ ਹੀ ਪੁਰਾਣਾ ਅਤੇ ਮਧੁਰ ਰਾਗ ਹੈ ਪੁਰਾਤਨ ਸਾਰੇ ਗ੍ਰੰਥਾਂ ਵਿਚ ਇਸ ਰਾਗ ਦਾ ਜ਼ਿਕਰ ਮਿਲਦਾ ਹੈ। ਬਸੰਤ ਰੁੱਤ ਨੂੰ ਸਰਵਸ੍ਰੇਸ਼ਠ ਰੁਤ ਸਵੀਕਾਰਦੇ ਹੋਏ ਸੰਗੀਤਕਾਰਾਂ ਨੇ ਇਸ ਨੂੰ ਰਿਤੂਰਾਜ ਨਾਲ ਵੀ ਸੰਬੋਧਨ ਕੀਤਾ ਹੈ। ਜਿਥੇ ਬਸੰਤ ਰੁੱਤ ਵਿਚ ਹਰੇਕ ਪਾਸੇ ਖੇੜਾ ਹੁੰਦਾ ਹੈ ਉਥੇ ਇਸ ਬਸੰਤ ਰਾਗ ਦੇ ਗਾਇਨ ਨਾਲ ਮਨ ਨੂੰ ਅਤੇ ਤਨ ਨੂੰ ਵੀ ਖੇੜਾ ਮਿਲਦਾ ਹੈ। ਗੁਰੂ ਅਮਰਦਾਸ ਜੀ ਫੁਰਮਾਨ ਕਰਦੇ ਹਨ :-

ਬਨਸਪਤਿ ਮਉਲੀ ਚੜਿਆ ਬਸੰਤੁ॥
ਇਹ ਮਨ ਮਉਲਿਆ ਸਤਿਗੁਰ ਸੰਗਿ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੧੮੦)

ਬਸੰਤ ਰੁਤ ਦੇ ਆਗਮਨ ਦੇ ਨਾਲ ਬਨਸਪਤਿ, ਧਰਤੀ, ਅਕਾਸ ਆਦਿ ਸਭ ਮਉਲ ਉੱਠਦੇ ਹਨ। ਹਿੰਦੋਸਤਾਨੀ ਪ੍ਰਕਿਰਤਕ ਸਥਿਤੀ ਅਨੁਸਾਰ ਜੇਠ ਹਾੜ ਵਿਚ ਬਹੁਤ ਖੁਸ਼ਕ ਗਵਾਰ ਮੌਸਮ ਹੁੰਦਾ ਹੈ, ਸਾਵਣ ਦੇ ਮਹੀਨੇ ਵਿਚ ਬਦਲ ਗਰਜਦੇ, ਰਾਤਾਂ ਕਾਲੀਆਂ ਵਿਚ ਬਿਜਲੀਆਂ ਦੀਆਂ ਲਾਟਾਂ ਦਾ ਚਮਕਣਾਂ, ਰਿਮ ਰਿਮ ਮੀਂਹ ਦਾ ਬਰਸਣਾਂ ਮੋਰ ਪਪੀਹਿਆਂ ਦਾ ਚੀਖਣਾਂ ਬਸੰਤ ਰੁੱਤੇ ਧਰਤੀ ਅਕਾਸ ਦਾ ਮਉਲਣਾਂ ਫੁੱਲਾਂ ਤੇ ਭੰਵਰਿਆਂ

## ਸਲੋਕ ਮਹਲਾ ੩ (ਮਲਾਰ ਕੀ ਵਾਰ ਮਹਲਾ ਮ ੧)

ਮਲਾਰੁ ਸੀਤਲ ਰਾਗੁ ਹੈ, ਹਰਿ ਧਿਆਇਐ ਸਾਂਤਿ ਹੋਇ॥

ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ॥

ਵੁਠੈ ਜੀਆ ਜੁਗਤਿ ਹੋਇ, ਧਰਣੀ ਨੋ ਸੀਗਾਰੁ ਹੋਇ॥

ਨਾਨਕ ਇਹੁ ਜਗਤੁ ਸਭੁ ਜਲੁ ਹੈ, ਜਲ ਹੀ ਤੇ ਸਭ ਕੋਇ॥

ਗੁਰਪਰਸਾਦੀ ਕੋ ਵਿਰਲਾ ਬੁਝੈ ਸੋ ਜਨੁ ਮੁਕਤੁ ਸਦਾ ਹੋਇ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੨੮੩)



## ਰਾਗ ਮਲਾਰ (ਕਾਫੀ ਥਾਟ) ਰੂਪਕ ਤਾਲ

| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|
| × | | | 2 | | 3 | | × | | | 2 | | 3 | |
| | ਸਥਾਈ | | | | | | | | | | | | |
| ਸ | ਰੇ | ਪ | ਗੁ | ਮ | ਰੇ | ਸ | ਨੀ | ਧ਼ | ਨ਼ੀ | ਸ | ਰੇ | ਸ | – |
| ਬਰ | ਸੁ | ਘ | ਨਾ | S | ਮੇ | ਰਾ | ਪਿਰੁ | ਘ | ਰਿ | ਆ | S | ਇਆ | S |
| ਨ਼ੀਸ | ਰੇ | ਸ | ਨ਼ੀ | ਪ਼ | ਮ਼ | ਪ਼ | ਨ਼ੀ | ਧ਼ | ਨ਼ੀ | ਸ | ਰੇ | ਸ | ਸ |
| ਬਲਿ | ਬ | ਲਿ | ਜਾ | ਵਾਂ | ਗੁ | ਰ | ਅਪ | ਨੇ | S | ਪ੍ਰੀ | S | ਤ | ਮ |
| ਸ | ਰੇ | ਮ | ਪ | ਪ | ਪ | ਪ | ਨੀਧ | ਨੀਸਂ | ਨੀਪ | ਮਪ | ਗੁਮ | ਰੇਸ | - |
| ਜਿ | ਨਿ | S | ਹ | ਰਿ | ਪ੍ਰ | ਭੁ | ਆS | ਇਨS | ਮਿS | ਲਾS | ਇS | ਆS | S |
| | ਅੰਤਰਾ | | | | | | | | | | | | |
| ਮਮ | ਮ | ਪ | ਨੀ | ਧ | ਨੀ | ਨੀ | ਸਂ | ਸਂ | ਸਂ | ਰੇਂ | ਰੇਂ | ਸਂ | – |
| ਜਿਨਿ | ਧ | ਨ | ਪਿ | ਰ | ਕਾ | S | ਸਾ | ਦ | ਨਾ | ਜਾ | ਨਿ | ਆ | S |
| ਨੀ | ਨੀ | ਧ | ਨੀ | ਨੀ | ਸਂ | ਸਂ | ਧ | ਨੀ | ਪ | ਗੁ | ਮ | ਰੇ | ਸ |
| ਸਾ | S | S | ਬਿ | ਲ | ਖ | S | ਬਦ | ਨ | ਕੁਮ | ਲਾ | S | ਨੀ | S |
| ਮ | ਮ | ਪ | ਨੀ | ਧ | ਨੀ | ਨੀ | ਸਂ | ਸਂ | ਸਂ | ਰੇਂ | ਰੇਂ | ਸਂ | ਸਂ |
| ਭ | ਈ | ਨਿ | ਰਾ | S | ਸੀ | S | ਕਰ | ਮ | ਕੀ | ਫਾ | S | ਸੀ | S |
| ਨੀ | ਨੀ | ਧ | ਨੀ | ਨੀ | ਸਂ | ਸਂ | ਧ | ਨੀ | ਪ | ਗੁ | ਮ | ਰੇ | ਸ |
| ਬਿਨੁ | ਗੁ | ਰ | ਭ | ਰ | ਮਿ | ਭੁ | ਲਾ | S | S | ਨੀ | S | S | S |

# ਮਲਾਰ ਮਹਲਾ ੧

ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ, ਸਾ ਬਿਲਖ ਬਦਨ ਕੁਮਲਾਨੀ॥ ਭਈ ਨਿਰਾਸੀ ਕਰਮ ਕੀ ਫਾਸੀ ਗੁਰ ਭਰਮਿ ਭੁਲਾਨੀ॥੧॥ ਬਰਸ ਘਨਾ ਮੇਰਾ ਪਿਰੁ ਘਰਿ ਆਇਆ॥ ਬਲਿ ਜਾਵਾਂ ਗੁਰ ਆਪ ਨੇ ਪ੍ਰੀਤਮ, ਜਿਨਿ ਹਰਿ ਪ੍ਰਭੁ ਆਣਿ ਮਿਲਾਇਆ॥੧॥ ਰਹਾਉ॥ ਨਉਤਨ ਪ੍ਰੀਤਿ ਸਦਾ ਠਾਕੁਰ ਸਿਉ, ਅਨਦਿਨੁ ਭਗਤਿ ਸੁਹਾਵੀ॥ ਮੁਕਤਿ ਭਏ ਗੁਰ ਦਰਸ ਦਿਖਾਇਆ, ਜੁਗਿ ਜੁਗਿ ਭਗਤਿ ਸੁਭਾਵੀ॥੨॥ਹਮ ਥਾਰੇ ਤ੍ਰਿਭਵਣ ਜਗੁ ਤੁਮਰਾ, ਤੂੰ ਮੇਰਾ ਹਉ ਤੇਰਾ॥ ਸਤਿਗੁਰਿ ਮਿਲਿਐ ਨਿਰੰਜਨੁ ਪਾਇਆ ਬਹੁਰਿ ਨਾ ਭਵਜਲਿ ਫੇਰਾ॥੩॥ ਆਪਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ॥ ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮ ਅਧਾਰੋ॥੪॥ ਮੁਕਤਿ ਭਈ ਬੰਧਨ ਗੁਰਿ ਖੋਲੇ ਸਬਦਿ ਸੁਰਤਿ ਪਤਿ ਪਾਈ॥ ਨਾਨਕ ਰਾਮ ਨਾਮੁ ਰਿਦ ਅੰਤਰਿ ਗੁਰਮੁਖਿ ਮੇਲਿ ਮਿਲਾਈ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੨੫੫)



ਰਾਗ ਮਲਾਰ (ਥਾਟ ਕਾਫੀ) (ਤਿੰਨ ਤਾਲ (ਮੱਧ ਲੈਅ)

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | ਸਥਾਈ | | | | | | | | | | | | | | |
| | | | | | | | | | | | | ਨ਼ੀ | ਸ | [illegible] | ਮਰੇ |
| | | | | | | | | | | | | ਬਰ | ਸੁ | [illegible] | [illegible] |
| ਪ | – | ਪ | ਪ | ਮ | ਪ | ਮਪ | ਨ਼ੀਪ | ਗੁ | ਮ | ਰੇ | ਸ | ਨ਼ੀ | ਨ਼ੀ | ਸ | ਸ |
| ਜੀ | S | ਤਿ | ਲੁ | ਬਿ | ਲ | ਮੁS | ਨਾS | ਲਾ | S | ਉ | S | ਬ | ਰ | ਸੁ | ਪਿ- |
| ਨ਼ੀ | – | ਮ਼ | ਪ਼ | ਨ਼ੀ | ਨ਼ੀ | ਧ਼ | ਨ਼ੀ | ਸ | ਰੇ | ਸ | – | ਨ਼ੀ | ਸ | ਮ | ਰੇ |
| ਆ | S | ਰੇ | S | ਮ | ਨ | ਹਿ | ਸ | ਧਾ | S | ਰੇ | S | ਹੋ | S | ਇ | ਅ |
| ਪ | – | ਪ | ਪ | ਗੁ | – | ਗੁ | ਮ | ਰੇ | – | ਸ | ਸ | | | | |
| ਨ | S | ਦੂ | ਸ | ਦਾ | S | ਮ | ਨਿ | ਚਾ | S | ਉ | S | | | | |
| | ਅੰਤਰਾ | | | | | | | | | | | | | | |
| | | | | | | | | | | | | ਮ | ਰੇ | ਪ | – |
| | | | | | | | | | | | | ਹ | ਮ | ਤੇ | S |
| ਨ਼ੀ | – | ਧ | ਨੀ | ਸੰ | – | ਸੰ | ਸੰ | ਰੇਂ | ਨੀ | ਸੰ | – | ਪਨੀ | ਸੰਰੇਂ | ਨੀ | ਸੰ |
| ਰੀ | S | ਧ | ਰ | ਸੁਆ | S | ਮੀ | ਆ | ਮੇ | S | ਰੇ | S | ਤੂੰS | SS | ਕਿ | ਉ |
| ਨੀ | ਨੀ | ਧ | ਨੀ | ਸੰ | – | ਸੰ | – | ਰੇਂ | ਨੀ | ਸੰ | – | ਨੀ | –ਸੰ | ਧ | ਨ਼ੀ |
| ਮ | ਨ | ਹੁ | ਬਿ | ਸਾ | S | S | S | ਰੇ | S | S | S | ਇ | Sਸ | ੜੀ | S |
| ਪ | – | ਮ | ਪ | ਗੁ | – | ਗੁ | ਮ | ਰੇ | – | ਸ | – | ਸ | ਮ | ਰੇ | ਮ |
| ਰੂ | S | ਪ | ਚੇ | ਰੀ | S | ਕੀ | S | ਨਿਆ | S | ਈ | S | ਸੇ | S | ਭ | ਨ |
| ਪ | – | ਪ | ਪ | ਮ | ਪ | ਮਪ | ਨ਼ੀਪ | ਨ਼ੀਪ | ਮਪ | ਗੁਮ | ਰੇਸ | | | | |
| ਹੀ | S | ਬਿ | ਨ | ਭ | ਰ | SS | SS | ਤਾS | SS | ਰੇS | SS | | | | |

## ਮਲਾਰ ਮਹਲਾ ੫

ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ॥ ਬਰਸੁ ਪਿਆਰੇ ਮਨਹਿ ਸਧਾਰੇ, ਹੋਇ ਅਨਦੁ ਸਦਾ ਮਨਿ ਚਾਉ॥੧॥ ਰਹਾਉ॥ ਹਮ ਤੇਰੀ ਧਰ ਸੁਆਮੀਆਂ ਮੇਰੇ ਤੂੰ ਕਿਉ ਮਨਹੁ ਬਿਸਾਰੇ॥ ਇਸਤ੍ਰੀ ਰੂਪ ਚੇਰੀ ਕੀ ਨਿਆਈ, ਸੋਭ ਨਹੀਂ ਬਿਨੁ ਭਰਤਾਰੇ॥੧॥ ਬਿਨਉ ਸੁਨਿਓ ਜਬ ਠਾਕੁਰ ਮੇਰੈ, ਬੇਗਿ ਆਇਓ ਕ੍ਰਿਪਾ ਧਾਰੇ॥ ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ॥੧॥੩॥੭॥

(ਗੁਰੂ ਗ੍ਰੰਥ ਸਾਹਿਬ ਪੰਨਾ ੧੨੬੭-੬੮)



ਾਗ ਮਲ੍ਹਾਰ (ਥਾਟ ਕਾਫੀ) ਪੜਤਾਲ ਵੰਨਗੀ-I ਤਿੰਨ ਤਾਲ (ਮੱਧ ਲੈਅ)

| | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | 2 | | | | 0 | | | | 3 | | | |
| | ਸਥਾਈ | | | | | | | | | | | | | | |
| | | | | | | | | | ਨੀ | ਸ | ਸ | ਸੁਰੇ | ਨੁੀਸ | ਰੇ | ਪ |
| | | | | | | | | – | ਹਰਿ | ਜ | ਨ | ਬੋS | ਲS | ਤ | ਸਿ |
| | – | ਗੁ | ਮ | ਰੇ | – | ਸ | – | S | ਸ | ਮਰ | ਮ | ਪ | – | ਪ | – |
| ੋ | S | ਰਾ | ਮ | ਨਾ | S | ਮਾ | S | – | ਮਿ | ਲਿS | S | ਸਾ | S | ਧ | ਸੰ |
| ਪ | ਨੁੀਧ | ਨੀਸੰ | ਨੁੀਪ | ਮਪ | ਗੁਮ | ਰੇਸ | ਸ | – | | | | | | | |
| S | ਤਿS | ਹS | ਰਿS | ਤS | SS | ਰS | S | S | | | | | | | |

ਤਿੰਨ ਤਾਲ ਦੀ ਸਮਾਨ ਲੈਅ ਅਨੁਸਾਰ ਤਾਲ ਰੂਪਕ (ਮੱਧ ਲੈਅ)

| | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|
| | | | 2 | | 3 | | × | | | 2 | | 3 | |
| | ਸਥਾਈ | | | | | | | ਸਥਾਈ | | | | | |
| ਸ | ਸ | ਸ | ਮਰੇ | ਰੇ | ਪ | ਪ | ਗੁ | ਗੁ | ਮ | ਰੇ | – | ਸ | – |
| ਰਿ | ਧ | ਨ | ਬS | S | ਜ | ਹੁ | ਹਰਿ | ਧ | ਨੁ | ਸੰ | S | ਚਹੁ | S |
| | ਮ | ਮ | ਪ | ਪ | ਪ | ਪ | ਨੁੀਧ | ਨੁੀਧ | ਨੁੀਧ | ਨੁੀ | – | ਪ | – |
| ਜ | ਸੁ | ਲਾ | ਗ | ਤ | ਹੈ | ਨੁਹੀਂ | ਚੋS | SS | SS | ਰ | S | S | S |
| | ਮ | ਪ | ਨੁੀ | ਧ | ਨੀ | ਸੰ | | | | | | | |
| ਾ | ਤ੍ਰਿ | ਕ | ਮੋ | S | ਰ | ਬੋ | | | | | | | |

ਤਿੰਨ ਤਾਲ ਦੀ ਲੈਅ ਦਰੁੱਤ ਤਿੰਨ ਤਾਲ (ਦਰੁੱਤ ਲੈਅ)

| | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | 2 | | | | 0 | | | | 3 | | | |
| | ਅੰਤਰਾ II | | | | | | | | | | | | | | |
| ਸੰ | ਸੰ | ਸੰ | ਸੰ | ਰੇਂ | ਨੀ | ਸੰ | ਸੰ | ਮ | ਮ | ਮ | ਮ | ਪ | ਨੁੀ | ਧ | ਨੀ |
| ਨ | ਤ | ਦਿ | ਨੁ | ਰਾ | S | ਤੀ | S | S | ਚਾ | ਤ੍ਰਿ | ਕ | ਮੋ | S | ਰ | ਬੋ |
| ਸੰ | ਸੰ | ਸੰ | ਸੰ | ਰੇਂ | ਨੀ | ਸੰ | – | – | ਨੀ | ਨੀ | ਨੀ | ਸੰ | ਸੰ | ਸੰ | ਸੰ |
| ਨ | ਤ | ਦਿ | ਨੁ | ਰਾ | S | ਤੀ | S | S | ਸੁ | ਨਿ | ਘਨਿ | ਹ | ਰ | ਕੀ | S |
| ਨੀ | ਸ | ਨੀਸੰ | ਰੇਂਸ | ਨੀ | – | ਪ | – | – | ਸੰ | ਸੰ | ਨੀ | ਪ | ਪ | ਮ | ਪ |
| ਪੋ | S | SS | SS | ਰ | S | S | S | S | ਹਰਿ | ਜ | ਨ | ਬੋ | ਲ | ਤ | ਸਿ |
| ਗੁ | ਗੁ | ਗੁ | ਗੁ | ਰੇ | – | ਸ | – | (ਤਿਹਾਈ ਲਗਾ ਕੇ | | | | | | | |
| ਗੀ | S | ਰਾ | ਮ | ਨਾ | S | ਮਾ | S | ਸਥਾਈ ਮੱਧ ਲੈਅ ਵਿਚ ਕਰ ਲਈ ਜਾਵੇ) | | | | | | | |

(ਇਸ ਅੰਤਰੇ ਦੀ ਮੱਧ ਲੈਅ ਰੱਖੋ) ਝੱਪ ਤਾਲ (ਮੱਧ ਲੈਅ)

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| × | | 2 | | | 0 | | × | | |
| ਅੰਤਰਾ III | | | | | | | | ਸਥਾਈ | |
| ਮ | ਰੇ | ਮ | – | ਪ | ਨੁੀ | ਧ | ਨੀ | ਸਂ | – |
| ਜੋ | S | ਬੋ | S | S | ਲ | ਤ | ਹੈ | S | S |
| ਨੀ | ਸਂ | ਧ | ਨੁੀ | ਪ | ਪਮ | ਨੁੀਪ | ਗੁਮ | ਰੇ | ਸ |
| ਮ੍ਰਿ | ਗ | ਮੀ | ਨ | ਪੰ | ਖੇS | SS | ਰੂS | S | S |
| ਨੀ | ਨੀ | ਸਂ | ਸਂ | ਸਂ | ਰੇਂ | ਮਂ | ਰੇਂ | – | ਸਂ |
| ਸੁ | S | ਬਿ | ਨੁ | ਹਰਿ | ਜਾ | S | ਪ | S | ਤ |
| ਨੀ | ਸਂ | ਨੁੀਧ | ਨੀ | ਸਂ | ਨੁੀਧ | ਨੀਸਂ | ਨੁੀਪ | ਮਪ | ਨੁੀਪ |
| ਹੈ | S | ਨਹੀ | ਹੋ | ਰ | ਹS | ਰਿS | ਜਨੁ | ਬੋਲ | ਤਸਿ |

(ਸਥਾਈ ਵਿਚ ਮੁੜ ਆ ਜਾਓ) ਤਿੰਨ ਤਾਲ (ਮੱਧ ਲੈਅ)

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| ਸਥਾਈ | | | | | | | | | | | | | | | |
| ਗੁ | – | ਗੁ | ਮ | ਰੇ | ਰੇ | ਸ | ਸ | ਸ | | | | | | | |
| ਰੀ | S | ਰਾ | ਮ | ਨਾ | S | ਮਾ | S | S | | | | | | | |

(ਇਸ ਅੰਤਰੇ ਦੀ ਲੈਅ ਦਰੁੱਤ ਕਰ ਲਓ) ਇਕ ਤਾਲ (ਦਰੁੱਤ ਲੈਅ)

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਅੰਤਰਾ IV | | | | | | | | | | | |
| ਮ | ਮ | ਮ | ਪ | ਨੀ | ਨੀ | ਨੀ | ਸਂ | ਨੀ | ਸਂ | ਸਂ | ਸਂ |
| ਨਾ | ਨ | ਕ | ਜਨ | ਹ | ਰਿ | ਕੀ | ਰ | ਤਿ | ਗਾ | ਈ | S |
| ਨੀਸਂ | ਰੇਂ | ਸਂ | ਨੁੀ | ਪ | ਪ | ਗੁ | – | ਮ | ਰੇ | ਸ | – |
| ਛੂS | ਟਿ | ਗ | ਇਉ | ਜ | ਮ | ਕਾ | S | ਸਭ | ਸੋ | ਰ | S |
| ਸ | ਸ | ਮ | ਰੇ | ਪ | ਪ | ਗੁ | ਮ | ਸ | ਸ | ਮ | ਰੇ |
| ਹ | ਰਿ | ਜ | ਨ | ਬੋ | ਲ | ਤ | S | S | ਹਿ | ਜ | ਨ |
| ਪ | ਪ | ਗੁ | ਮ | ਸ | ਸ | ਮ | ਰੇ | ਪ | ਪ | ਮ | ਪ |
| ਬੋ | ਲ | ਤ | S | ਹ | ਰਿ | ਜ | ਨ | ਬੋ | ਲ | ਤ | ਸਿ |

ਮੁੜ ਪਹਿਲੀ ਲੈਅ ਵਿਚ ਆ ਜਾਣਾ ਹੈ) ਤਿੰਨ ਤਾਲ (ਮੱਧ ਲੈਅ)

| | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ( | | | | 2 | | | | 0 | | | | 3 | | | |
| | ਸਥਾਈ | | | | | | | | | | | | | | |
| ! | - | ਗੁ | ਮ | ਰੇ | ਰੇ | ਸ | ਸ | - | | | | | | | |
| ੀ | S | ਰਾ | ਮ | ਨਾ | S | ਮਾ | S | S. | | | | | | | |

(ਨੋਟ : ਹਰ ਅੰਤਰੇ ਤੋਂ ਬਾਅਦ ਸਥਾਈ ਵਿਚ ਪ੍ਰਵੇਸ਼ ਕਰਨ ਵੇਲੇ ਤਿਹਾਈ ਲਗਾਉਣੀ ਹੈ)

# ਮਲਾਰ ਮਹਲਾ ੪ ਪੜਤਾਲ ਘਰੁ ੩

ਹਰ ਜਨ ਬੋਲਤ ਸ੍ਰੀ ਰਾਮ ਨਾਮਾ ਮਿਲਿ ਸਾਧ ਸੰਗਤਿ ਹਰਿ ਤੋਰ ॥੧॥ ਰਹਾਉ॥ ਹਰਿ ਧਨੁ ਬਨਜਹੁ ਹਰਿ ਧਨੁ ਸੰਚਹੁ, ਜਿਸੁ ਲਾਗਤ ਹੈ ਨਹੀ ਚੋਰ ॥੧॥ ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥੨॥ ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ, ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥ ਨਾਨਕ ਜਨ ਹਰਿ ਕੀਰਤਿ ਗਾਈ, ਛੂਟਿ ਗਾਇਓ ਜਮ ਕਾ ਸਭ ਸੋਰ ॥੪॥੧॥੯॥

(ਗੁਰੂ ਗ੍ਰੰਥ ਸਾਹਿਬ ਪੰਨਾ ੧੨੬੫)



## ਰਾਗ ਮਲ੍ਹਾਰ (ਥਾਟ ਕਾਫੀ) ਪੜਤਾਲ ਵੰਨਗੀ-II (ਚਾਰ ਤਾਲ)

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਸਥਾਈ | | | | | | | | | | | |
| ਨੀ | ਸਂ | ਨ਼ੀ | ਪ | ਮਮ | ਪ | ਗੁ | ਮ | ਰੇਸ | ਨ਼ੀਧ਼ | ਨ਼ੀਨ਼ੀ | ਸ |
| ਹ | ਰਿ | ਜ | ਨ | ਬੋਲ | ਤ | ਸਿ | ਰੀ | ਰਾS | Sਮ | ਨਾS | ਮਾ |
| ਸ | ਮ | ਰੇ | ਪ | ਗੁਗੁ | ਮ | ਰੇ | ਸ | ਨ਼ੀਪ਼ | ਮ਼ਪ਼ | ਨ਼ੀਧ਼ | ਨ਼ੀਸ |
| ਮਿ | S | ਲ | ਸਾ | Sਧ | ਸੰ | ਗ | ਤਿ | ਹS | Sਰਿ | ਤੇS | Sਰ |

## ਦਰਮਿਆਨੀ ਲੈਅ ਵਿਚ ਗਾਇਨ ਕਰਨਾ ਹੈ। ਤਿੰਨ ਤਾਲ (ਮੱਧ ਲੈਅ)

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| ਅੰਤਰਾ I | | | | | | | | | | | | | | | |
| ਸ | ਸ | ਮ | ਰੇ | ਪ | ਪ | ਪ | ਪ | ਗੁ | ਗੁ | ਗੁ | ਮ | ਰੇ | ਰੇ | ਸ | ਸ |
| ਰ | ਰਿ | ਧ | ਨ | ਬ | ਨ | ਜ | ਹੁ | ਹ | ਕਿ | ਧ | ਨ | ਸੁੰ | S | ਚਹ | ਜਿਸ |
| ਨ਼ੀਸ | ਰੇਮ | ਰੇ | ਸ | ਨ਼ੀ | ਨ਼ੀ | ਪ਼ਮ਼ | ਪ਼ | ਨ਼ੀ | ਧ਼ | ਨ਼ੀ | - | ਸ | - | - | - |
| ਲਾS | SS | ਗ | ਤ | ਹੈ | S | ਨS | ਹੀ | ਚੋ | S | S | S | ਰ | S | S | S |

## ਮੁੜ ਸਥਾਈ ਪ੍ਰਵੇਸ਼ ਕਰਨਾ ਹੈ (ਚਾਰ ਤਾਲ)

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਨੀ | ਸਂ | ਨ਼ੀ | ਪ | ਮਮ | ਪ | ਗੁ | ਮ | ਰੇਸ | ਨ਼ੀਧ਼ | ਨ਼ੀ | ਮ |
| ਹ | ਰਿ | ਜ | ਨ | ਬੋਲ | ਤ | ਸਿ | ਰੀ | ਰਾS | Sਮ | ਨਾ | ਮਾ |

## (ਚਾਰ ਤਾਲ ਦੀ ਦੁਗਣੀ ਲੈਅ ਵਿਚ) ਏਕ ਤਾਲ (ਦਰੁੱਤ ਲੈਅ)

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਅੰਤਰਾ II | | | | | | | | | | | |
| ਸ | ਮ | ਰੇ | ਪ | ਪ | ਪ | ਗੁ | ਗੁ | ਮਮ | ਗੁਮ | ਰੇ | ਸ |
| ਚਾ | ੜ੍ਹਿ | ਕ | ਮੋ | ਰ | ਬੋ | ਲ | ਤ | ਦਿਨ | ਰਾS | S | ਤੀ |
| ਰੇਂ | ਰੇਂ | ਰੇਂ | ਸਂ | ਸਂ | ਸਂ | ਨ਼ੀ | ਧ | ਨੀ | ਸਂ | ਸਂ | ਸਂ |
| ਸਨ | ਘ | ਨ | ਹ | ਰ | ਕੀ | ਘੋ | S | S | ਰ | S | S |
| ਸ਼ | ਨ਼ੀ | ਪ | ਮ | ਪ | ਗੁ | ਮ | ਰੇ | ਨ਼ੀ | ਧ਼ | ਨ਼ੀ | ਸ |
| ਘਨ | ਹਰਿ | ਕੀ | ਘੋ | ਰ | ਘਨ | ਹਰਿ | ਕੀ | ਘੋ | S | S | ਰ |

ਮੁੜ ਸਥਾਈ ਪ੍ਰਵੇਸ਼ ਕਰਨਾ ਹੈ (ਚਾਰ ਤਾਲ)

| | | | | | | | | | | |
|---|---|---|---|---|---|---|---|---|---|---|
| ਨੀ | ਸਂ | ਨ਼ੀ | ਪ | ਮਮ | ਪ | ਗੁ | ਮ | ਰੇਸ | ਨ਼ੀਧ਼ | ਨ਼ੀ |
| ਹ | ਰਿ | ਜ | ਨ | ਬੋਲ | ਤ | ਸਿ | ਰੀ | ਰਾS | Sਮ | ਨਾ |

ਦਰਮਿਆਨੀ ਲੈਅ ਵਿਚ ਗਾਇਨ ਕਰਨਾ ਹੈ (ਰੂਪਕ ਤਾਲ)

| 1 | 2 | 3 | 4 | 5 | 6 | 7 | 1 | 2 | 3 | 4 | 5 | 6 |
|---|---|---|---|---|---|---|---|---|---|---|---|---|
| × | | | 2 | | 3 | | × | | | 2 | | 3 |
| ਅੰਤਰਾ III | | | | | | | | | | | | |
| ਮ | ਮ | ਪ | ਨ਼ੀ | ਧ | ਨੀ | ਨੀ | ਸਂਸਂ | ਸਂ | ਸਂ | ਰੇਂ | ਨੀ | ਸਂ |
| ਜੋ | S | ਬੋ | ਲ | ਤ | ਹੈ | S | ਮ੍ਰਿਗ | ਮੀ | ਨ | ਪੰ | ਖੇ | ਛੂ |
| ਸਂ | ਰੇਂ | ਪਂਪਂ | ਮਂਗੁਂ | ਮਂ | ਰੇਂ | ਸਂਸਂ | ਨੀ | ਧ | ਨੀਨੀ | ਸਂ | ਸਂ | ਸਂ |
| ਸੁ | S | ਬਿਨ | ਹS | ਰਿ | ਜਾ | ਪਤ | ਹੈ | S | ਨਹੀ | ਹੋ | S | ਰ |
| ਸਨ਼ੀ | ਪਮ | ਪਗੁ | ਮਰੇ | ਸਨ਼ੀ | ਧ਼ਨ਼ੀ | ਸ | | | | | | |
| ਹੈS | SS | ਨਹੀ | ਹੋS | SS | Sਰ | S | | | | | | |

ਮੁੜ ਸਥਾਈ ਪ੍ਰਵੇਸ਼ ਕਰਨਾ ਹੈ (ਚਾਰ ਤਾਲ)

| | | | | | | | | | | |
|---|---|---|---|---|---|---|---|---|---|---|
| ਨੀ | ਸਂ | ਨ਼ੀ | ਪ | ਮਮ | ਪ | ਗੁ | ਮ | ਰੇਸ | ਨ਼ੀਧ਼ | ਨ਼ੀ |
| ਹ | ਰਿ | ਜ | ਨ | ਬੋਲ | ਤ | ਸਿ | ਰੀ | ਰਾS | Sਮ | ਨਾ |

(ਚਾਰ ਤਾਲ ਦੀ ਦੁਗਣੀ ਲੈਅ ਵਿਚ) (ਤਿੰਨ ਤਾਲ)

| | | | | | | | | | | | | | | |
|---|---|---|---|---|---|---|---|---|---|---|---|---|---|---|
| ਅੰਤਰਾ IV | | | | | | | | | | | | | | |
| ਨੀ | ਸਂਸ | ਨੀਨੀ | ਸਂਸਂ | ਨੀ | ਪਪ | ਮ | ਪ | ਗੁ | ਮਮ | ਰੇਰੇ | ਸਸ | ਨੀ | ਧ਼ਧ਼ | ਨ਼ੀ |
| ਨਾ | ਨਕ | ਜਨ | ਹਰਿ | ਕੀ | ਰਤ | ਗਾ | ਈ | ਨਾ | ਨਕ | ਜਨ | ਹਰਿ | ਕੀ | ਰਤ | ਗਾ |
| ਸ | ਮ | ਰੇਰੇਰੇ | ਪਪ | ਨੀ | ਧਧ | ਨੀਨੀ | ਸਂਸ | ਨ਼ੀ | ਪਪ | ਮ | ਪਪ | ਗ | ਮਮ | ਰੇ |
| ਛੂ | ਟਿ | ਗਾਇਓ | ਜਮ | ਕਾ | ਸਭ | ਸੋਰ | ਜਮ | ਕਾ | ਜਮ | ਕਾ | ਜਮ | ਕਾ | ਸਭ | ਸੋ |

ਮੁੜ ਸਥਾਈ ਪ੍ਰਵੇਸ਼ ਕਰਨਾ ਹੈ :

| ਰਾਗ ਮਲ੍ਹਾਰ (ਥਾਟ ਕਾਫੀ) | | | | | | | | | | ਇਕ ਤਾਲ | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | ੮ | 9 | 10 | 11 | 12 |
| × | | 0 | | 2 | | 0 | | 3 | | 4 | |
| ਸਥਾਈ | | | | | | | | | | | |
| ਰੇ | ਰੇ | ਰੇ | ਸ | ਸ | ਸ | ਨ਼ੀ | ਧ | ਨ਼ੀ | ਸ | ਰੇ | ਸ |
| ਘ | ਨੁ | S | ਗੁਰ | ਜ | ਤ | ਗੋ | ਵਿੰ | ਦ | ਰੂ | S | ਪ |
| ਸ | ਸ | ਮ | ਪ | ਪ | ਪਪ | ਨ਼ੀਧ | ਨ਼ੀ | ਪ | ਗੁਮ | ਰੇ | ਸ |
| ਗੁ | ਨ | ਗਾ | ਵ | ਤ | ਸੁਖ | ਚੈS | S | S | ਨS | S | S |
| ਅੰਤਰਾ | | | | | | | | | | | |
| ਮਮ | ਮਮ | ਮ | ਪ | ਨ਼ੀਨ਼ੀ | ਧ | ਨੀ | ਸੰਸੰ | ਰੇਂ | ਸੰ | ਸੰ | ਸੰ |
| ਹਰਿ | ਚਰ | ਨ | S | ਸਰ | ਨ | S | ਤਰ | ਨ | ਸਾ | ਗ | ਰ |
| ਧ | ਨ਼ੀ | ਪਪ | ਮ | ਪ | ਗੁ | ਮ | ਰੇ | ਨ਼ੀ | ਧ਼ | ਨ਼ੀ | ਸ |
| ਧੁ | ਨਿ | ਅਨ | ਹ | ਤਾ | ਰ | ਸ | S | ਬੈ | S | ਨ | S |

# ਮਲਾਰ ਮਹਲਾ ੫॥

ਘਨੁ ਗਰਜਤ ਗੋਵਿੰਦ ਰੂਪ॥ ਗੁਨਗਾਵਤ ਸੁਖ ਚੈਨ॥੧॥
ਰਹਾਉ॥ ਹਰਿ ਚਰਨ ਸਰਨ ਤਰਨ ਸਾਗਰ, ਧੁਟਿਨਹਤਾ ਰਸ ਬੈਨ॥
ਪਥਿਕ ਪਿਆਸ ਚਿਤ ਸਰੋਵਰ, ਆਤਮ ਜਲ ਲੈਨਾ॥
ਹਰਿ ਦਰਸ ਪ੍ਰੇਮ ਜਨ ਨਾਨਕ ਕਰਿ ਕ੍ਰਿਪਾ ਪ੍ਰਭ ਦੈਨ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੨੭੬



# ਤਬਲੇ ਦੇ ਪ੍ਰਿਭਾਸ਼ਕ ਸ਼ਬਦ

## ਪੇਸ਼ਕਾਰ

ਪੇਸ਼ਕਾਰ ਫਾਰਸੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਸਾਫ ਅਤੇ ਸਪੱਸ਼ਟ ਅਰਥ ਹਨ -ਪੇਸ਼ ਕਰਨਾ। ਤਬਲੇ ਉਪਰ ਕੋਈ ਤਾਲ ਜਾਂ ਸੋਲੋ ਵਜਾਉਂਦੇ ਸਮੇਂ ਪੇਸ਼ਕਾਰ ਸ਼ੁਰੂ ਵਿਚ ਭਾਵ ਪਹਿਲਾਂ ਹੀ ਵਜਾਇਆ ਜਾਂਦਾ ਹੈ। ਜਿਵੇਂ ਹਰੇਕ ਗਾਇਕ ਗਾਇਨ ਅਰੰਭ ਕਰਨ ਵੇਲੇ ਕਾਫੀ ਦੇਰ ਤੱਕ ਅਲਾਪ ਵਗੈਰਾ ਕਰਦਾ ਹੈ। ਇਸੇ ਤਰ੍ਹਾਂ ਹੀ ਤਬਲਾ ਵਾਦਕ ਆਪਣੀ ਕੁਸ਼ਲਤਾ ਦਾ ਪ੍ਰਗਟਾਵਾ, ਕਾਇਦਾ, ਰੇਲਾ, ਪਰਨ, ਆਦਿ ਵਜਾਉਣ ਤੋਂ ਪਹਿਲਾਂ ਪੇਸ਼ਕਾਰ ਵਜਾ ਕੇ, ਕਰਦਾ ਹੈ।

ਦਿੱਲੀ ਅਤੇ ਅਜਰਾੜਾ ਘਰਾਣੇ ਦੇ ਤਬਲਾ ਵਾਦਕ ਬੜੇ ਸੋਹਣੇ ਢੰਗ ਨਾਲ ਪੇਸ਼ਕਾਰ ਦੀ ਵਰਤੋਂ ਕਰਿਆ ਕਰਦੇ ਹਨ। ਵੈਸੇ ਤਾਂ ਪੇਸ਼ਕਾਰ ਪੂਰਵ ਬਾਜ਼ ਵਿਚ ਵੀ ਵਜਾਇਆ ਜਾਂਦਾ ਸੀ ਪਰ ਦਿੱਲੀ ਘਰਾਣੇ ਵਾਂਗ ਜਾਂ ਦਿੱਲੀ ਬਾਜ ਜਿੰਨਾ ਸੋਹਣਾ ਅਤੇ ਕੋਮਲ ਨਹੀਂ।

ਬਨਾਰਸ ਬਾਜ ਵਿਚ ਤਬਲਾ ਵਾਦਨ ਹਮੇਸ਼ਾ ਉਠਾਨ ਦੇ ਨਾਲ ਸ਼ੁਰੂ ਕੀਤਾ ਜਾਂਦਾ ਹੈ।

ਪੇਸ਼ਕਾਰ ਦੇ ਵਿਚ ਇਕ ਸੁੰਦਰ ਢੰਗ ਨਾਲ ਕਾਇਦੇ ਦਾ ਹੀ ਪ੍ਰਕਾਰ ਰਚਿਆ ਜਾਂਦਾ ਹੈ। ਇਸ ਵਿਚ ਕਾਇਦੇ ਵਾਂਗ ਹੀ ਪਲਟਿਆਂ ਨੂੰ ਵਜਾਇਆ ਜਾਂਦਾ ਹੈ ਪਰ ਇਥੇ ਖਿਆਲ ਰੱਖਣ ਵਾਲੀ ਗੱਲ ਇਹ ਹੈ ਕਿ ਪਲਟਿਆਂ ਨੂੰ ਕਦੇ ਕਾਇਦੇ ਵਾਂਗ ਦੁੱਗਣ ਚੌਗੁਣ ਵਿਚ ਨਹੀਂ ਵਜਾਇਆ ਜਾਂਦਾ।

ਪੇਸ਼ਕਾਰ ਹਮੇਸ਼ਾ ਮੱਧ ਜਾਂ ਬਿਲੰਬਿਤ ਲੈਅ ਵਿਚ ਹੀ ਪੇਸ਼ ਕੀਤਾ ਜਾਂਦਾ ਹੈ ਕਿਉਂਕਿ ਇਸ ਦੀ ਝੋਲਦੀ ਹੋਈ ਚਾਲ ਦਾ ਅਨੰਦ ਇਸੇ ਲੈਅ ਵਿਚ ਹੀ ਮਾਣਿਆ ਜਾ ਸਕਦਾ ਹੈ।

ਪੇਸ਼ਕਾਰ ਦੀ ਇਹ ਖਾਸ ਵਿਸ਼ੇਸ਼ਤਾ ਇਹ ਹੈ ਕਿ ਇਸ ਨੂੰ ਕਦੀ ਵੀ ਕਾਇਦੇ ਵਾਂਗ ਕਠੋਰ/ਸਖਤ ਨਿਯਮ ਵਿਚ ਬੰਨ ਕੇ ਨਹੀਂ ਵਜਾਇਆ ਜਾਂਦਾ, ਹਰ ਅਵਰਤਨ ਵਿਚ ਕਈ ਤਰ੍ਹਾਂ ਦੀਆਂ ਤਿਹਾਈਆਂ ਜਾਂ ਟੁਕੜੇ ਆਦਿ ਦਾ ਪ੍ਰਯੋਗ ਕਰਕੇ ਸਮ ਤੇ ਮਿਲਣਾਂ, ਖਾਲੀ ਦੇ ਬੋਲਾਂ ਵਿਚ ਥੋੜ੍ਹੀ ਤਬਦੀਲੀ ਕਰਨੀਂ ਕਈ ਕਈ ਤਰ੍ਹਾਂ ਦੀਆਂ ਲੈਅਕਾਰੀਆਂ ਕਰਨੀਆਂ ਮਾਤਰਾ ਦਾ ਵਧਾ ਘਟਾ ਆਦਿ ਪ੍ਰਦਰਸ਼ਨ ਕਰਕੇ ਅਜਿਹੀਆਂ ਕਿਰਿਆਵਾਂ ਪੇਸ਼ਕਾਰ ਦੀ ਸੁੰਦਰਤਾ ਨੂੰ ਚਾਰ-ਚੰਨ ਲਗਾਉਂਦੀਆਂ ਹਨ।

ਪੇਸ਼ਕਾਰ ਦੀ ਵਰਤੋਂ ਸਮੇਂ ਬੋਲਾਂ ਦੀ ਸੁੰਦਰਤਾ ਦਾ ਧਿਆਨ ਰੱਖਿਆ ਜਾਂਦਾ ਹੈ।

ਪੇਸ਼ਕਾਰ ਵਿਚ ਹਮੇਸ਼ਾ ਜ਼ਿਆਦਾਤਰ ਧੀਕੜ, ਧਿੰਤਾ ਧਾਕ੍ਰ ਆਦਿ ਬੋਲਾਂ ਨੂੰ ਵਾਰ ਵਾਰ ਵਜਾ ਕੇ ਇਨਾਂ ਦੀ ਪ੍ਰਧਾਨਤਾ ਕਾਇਮ ਕੀਤੀ ਜਾਂਦੀ ਹੈ। ਉਦਾਹਰਣ ਵਜੋਂ ਰੂਪਕ ਤਾਲ ਦਾ ਪੇਸ਼ਕਾਰ, ਦੇਖੋ :-

ਏਕ ਤਾਲ (ਠੇਕਾ)

| ਮਾਤ੍ਰਾਂ | 1 | 2 | 3 | 4 | 5 | 6 | 7 |
|---|---|---|---|---|---|---|---|
| ਤਾਲ ਚਿੰਨ੍ਹ | × | | | 2 | | 3 | |
| ਬੋਲ ਦੁੱਗਣ | ਧੀਕੜ | ਧਿੰਤਾ | ਕਿਟ,ਧਾ | ਧਿੰਤਾ | ਧਾਤੀ | ਧਾਧਾ | ਤਿੰਤਾ |
| ਮਾਤ੍ਰਾਂ | | | | | | | |
| ਤਾਲ ਚਿੰਨ੍ਹ | | | | | | | |
| ਬੋਲ ਦੁੱਗਣ | ਤੀਕੜ | ਤਿੰਤਾ | ਕਿਟ,ਤਾ | ਧਿੰਤਾ | ਧਾਤੀ | ਧਾਧਾ | ਧਿੰਤਾ |



# ☐ ਕਾਇਦਾ ☐

ਕਾਇਦਾ, ਤਬਲੇ ਦੇ ਬੋਲਾਂ ਦੀ ਉਸ ਰਚਨਾਂ ਨੂੰ ਆਖਿਆ ਜਾਂਦਾ ਹੈ, ਜੋ ਵਧੇਰੇ ਕਰਕੇ ਇਕ ਆਵਰਤਨ ਦਾ ਤੇ ਕਦੇ ਕਦੇ ਦੋ ਜਾਂ ਦੋ ਤੋਂ ਵਧੀਕ ਆਵਰਤਨਾਂ ਦਾ ਹੁੰਦਾ ਹੈ। ਇਸ ਦਾ ਪ੍ਰਯੋਗ ਕੇਵਲ ਤਬਲੇ ਵਿਚ ਹੀ ਕੀਤਾ ਜਾਂਦਾ ਹੈ। ਸੋਲੋ ਵਾਦਨ ਦਾ ਅਰੰਭ ਜ਼ਿਆਦਾ ਕਰਕੇ ਕਾਇਦੇ ਨਾਲ ਹੀ ਕੀਤਾ ਜਾਂਦਾ ਹੈ, ਬਾਅਦ ਵਿਚ ਉਸ ਦੇ ਪਲਟੇ, ਰੇਲੇ, ਵਜਾਏ ਜਾਂਦੇ ਹਨ, ਜੋ ਬਹੁਤ ਹੀ ਸੁੰਦਰ ਪ੍ਰਤੀਤ ਹੁੰਦੇ ਹਨ। ਸ਼ੁਰੂ ਸ਼ੁਰੂ ਵਿਚ ਤਬਲੇ ਦੇ ਸਿੱਖਿਆਰਥੀਆਂ ਦੀ ਸਿੱਖਿਆ, ਕਾਇਦੇ ਨਾਲ ਹੀ ਆਰੰਭ ਕੀਤੀ ਜਾਂਦੀ ਹੈ, ਇਸ ਦੇ ਦੋ ਭਾਗ ਬਣਾਏ ਜਾਂਦੇ ਹਨ :- ਇਕ ਭਰੀ ਭਾਵ ਤਾਲੀ ਵਾਲਾ, ਦੂਜਾ ਭਾਗ ਖਾਲੀ ਵਾਲਾ। ਜਿਵੇਂ ਗਾਇਨ ਵਿਚ ਥਾਟ ਤੋਂ ਉਸ ਵਿਚਲੇ ਭਿੰਨ ਭਿੰਨ ਕਈ ਪ੍ਰਕਾਰ ਦੇ ਰਾਗ ਬਣਦੇ ਹਨ, ਇਸੇ ਤਰ੍ਹਾਂ ਹੀ ਤਬਲੇ ਵਿਚ ਵੀ ਕਾਇਦੇ ਵਿਚੋਂ ਕਈ ਪ੍ਰਕਾਰ ਦੇ ਪਲਟੇ ਬਣਾਏ ਜਾਂਦੇ ਹਨ।

ਕਾਇਦੇ ਦਾ ਵਿਸਥਾਰ ਕਰਨ ਲਈ ਉਸ ਦੇ ਪਲਟੇ ਵਗੈਰਾ ਵਜਾਏ ਜਾਂਦੇ ਹਨ, ਜਿੰਨਾਂ ਦੇ ਨਿਯਮ/ਸਿਧਾਂਤ ਬੜੇ ਸਖਤ ਹਨ ਜਿਵੇਂ - ਤਿਟ ਦੀ ਪ੍ਰਧਾਨਤਾ ਵਾਲੇ ਕਾਇਦੇ ਵਿਚ ਤੁਸੀਂ ਪਲਟਿਆਂ ਵਿਚ ਤਿਰਕਿਟ ਦਾ ਵਾਦਨ ਨਹੀਂ ਕਰ ਸਕਦੇ। ਸੋਲੋ ਵਾਦਨ ਜਾਂ ਸੁਤੰਤਰ ਵਾਦਨ ਸਮੇਂ ਤਬਲਚੀ ਕਾਇਦੇ ਦਾ ਪ੍ਰਯੋਗ, ਉਠਾਨ ਜਾਂ ਪੇਸ਼ਕਾਰ ਵਜਾਉਣ ਤੋਂ ਬਾਅਦ ਕਰੇਗਾ।

ਹਰ ਘਰਾਣੇ ਵਿਚ ਤਬਲੇ ਉਪਰ ਕਾਇਦੇ ਦੇ ਬੋਲਾਂ ਦੀ ਰਚਨਾਂ ਅਤੇ ਵਜਾਉਣ ਦੀ ਵਿਧੀ ਅਲੱਗ ਅਲੱਗ ਹੁੰਦੀ ਹੈ।

ਉਦਾਹਰਣ ਵਜੋਂ ਦੋ ਕਾਇਦੇ ਇਸ ਪ੍ਰਕਾਰ ਹਨ :

| ਕਾਇਦਾ I | | | | | | | | | | ਤੀਨ ਤਾਲ | | | | | | |
|---|---|---|---|---|---|---|---|---|---|---|---|---|---|---|---|---|
| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
| ਤਾਲ ਚਿੰਨ | 2 | | | | 2 | | | | 0 | | | | 3 | | | |
| ਕਾਇਦਾ ਬੋਲ | ਧਿਨਾ | Sਧਾ | ਤ੍ਰਿਕਤ | ਧਿੰਨਾ | Sਧਾ | ਤ੍ਰਿਕਤ | ਤਿਨਾ | ਗਿਨਾ | ਤਿਨਾ | Sਧਾ | ਤ੍ਰਿਕਤ | ਧਿਨਾ | Sਧਾ | ਤ੍ਰਿਕਤ | ਧਿਨਾ | ਗਿਨਾ |

| ਕਾਇਦਾ II | | | | | | | | | | ਤੀਨ ਤਾਲ | | | | | | |
|---|---|---|---|---|---|---|---|---|---|---|---|---|---|---|---|---|
| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
| ਤਾਲ ਚਿੰਨ | × | | | | 2 | | | | 0 | | | | 3 | | | |
| ਕਾਇਦਾ ਬੋਲ | ਧਗ | ਧਿਨਾ | ਗਿਨਾ | ਧਟ | ਗਿਨਾ | ਧਾਗੇ | ਤਿਨਾ | ਗਿਨਾ | ਤਕ | ਤਿਨਾ | ਗਿਨਾ | ਧਟ | ਗਿਨਾ | ਧਾਗੇ | ਧਿਨਾ | ਗਿਨਾ |

# ਪਲਟਾ

ਤਾਲ ਦੇ ਰੂਪ ਨੂੰ ਇਕਸਾਰ ਰੱਖਦੇ ਹੋਏ, ਕਾਇਦੇ ਵਿਚ ਪ੍ਰਯੋਗ ਹੋਣ ਵਾਲੇ ਤਬਲੇ ਦੇ ਬੋਲਾਂ ਨੂੰ ਹੀ ਵੱਖ ਵੱਖ ਤਰ੍ਹਾਂ ਨਾਲ ਪਲਟਣ ਨੂੰ ਹੀ ਪਲਟਾ ਆਖਿਆ ਜਾਂਦਾ ਹੈ। ਕਈ ਤਬਲਾਵਾਦਕ ਸਿਰਫ ਕਾਇਦੇ ਵਿਚਲੇ ਬੋਲਾਂ ਨੂੰ ਹੀ ਪਲਟ ਕੇ ਵਜਾਉਣਾ ਪਲਟਾ ਮੰਨਦੇ ਹਨ ਪਰ ਇਹ ਉਚਿਤ ਨਹੀਂ, ਪਲਟੇ ਤਾਂ ਪੇਸ਼ਕਾਰ ਜਾਂ ਰੇਲੇ ਦੇ ਵੀ ਹੋ ਸਕਦੇ ਹਨ, ਪਲਟਾ ਵਜਾਉਂਦੇ ਸਮੇਂ ਤਾਲੀ ਖਾਲੀ ਦਾ ਪੂਰਾ ਪੂਰਾ ਖਿਆਲ ਰੱਖਿਆ ਜਾਂਦਾ ਹੈ। ਪਰ ਕਈ ਤਬਲਾ ਵਾਦਕ ਇਸ ਦਾ ਰਤਾ ਕੁ ਵੀ ਖਿਆਲ ਨਹੀਂ ਰਖਦੇ।

ਕਾਇਦੇ ਵਾਂਗ ਤਬਲੇ ਵਿਚ ਪਲਟੇ ਦੇ ਦੋ ਭਾਗ ਬਣਦੇ ਹਨ ਇਕ ਤਾਲੀ ਭਾਵ ਭਰੀ ਵਾਲਾ ਦੂਜਾ ਖਾਲੀ ਵਾਲਾ। ਪਲਟੇ ਦੇ ਨਿਯਮ ਕਠੋਰ ਹੁੰਦੇ ਹਨ। ਪਲਟੇ ਦਾ ਪ੍ਰਯੋਗ ਕਰਦੇ ਸਮੇਂ ਉਸ ਦੇ ਕਾਇਦੇ ਦੇ ਹੀ ਬੋਲ ਵਜਾਏ ਜਾਂਦੇ ਹਨ। ਇਥੇ ਇਸ ਤਰ੍ਹਾਂ ਨਹੀਂ ਕੀਤਾ ਜਾ ਸਕਦਾ ਕਿ ਕਾਇਦਾ ਦੇ ਬੋਲ ਕੁਝ ਹੋਰ ਹੋਣ ਅਤੇ ਪਲਟੇ ਦੇ ਬੋਲ ਹੋਰ ਹੋਣ।

ਜਿਵੇਂ :- 'ਧਾ ਧਾ ਤਿ ਟ ਧਾ ਧਾ ਤੂੰ ਨਾ' ਇਨਾਂ ਬੋਲਾਂ ਵਿਚ ਅਸੀਂ ਤਿਰਕਿਟ, ਧਿੰਨਾਂ ਗਿੰਨਾ ਆਦਿ ਵਰਗੇ ਬੋਲਾਂ ਦੀ ਵਰਤੋਂ ਨਹੀਂ ਕਰ ਸਕਦੇ। ਪੇਸ਼ਕਾਰ ਜਾਂ ਰੇਲੇ ਵਿਚ ਅਜਿਹੇ ਨਿਯਮ ਨਹੀਂ ਲਾਗੂ ਕੀਤੇ ਜਾ ਸਕਦੇ। ਸੋਲੋ ਬਾਜ਼ ਜਦੋਂ ਕਿਸੇ ਕਾਇਦੇ ਜਾਂ ਰੇਲੇ, ਪੇਸ਼ਕਾਰ ਦੇ ਪਲਟਿਆਂ ਦੀ ਵਰਤੋਂ ਕਰਦੇ ਹਨ ਤਾਂ ਬਹੁਤ ਹੀ ਸੁੰਦਰ ਪ੍ਰਤੀਤ ਹੁੰਦਾ ਹੈ। ਪਲਟਿਆਂ ਦੀ ਤਿਆਰੀ, ਅਤਿ ਕਠਿਨ ਤਪੱਸਿਆ ਹੁੰਦੀ ਹੈ, ਤਬਲਾ ਸ਼ਾਸਤਰੀਆਂ ਦਾ ਕਹਿਣਾ ਹੈ ਕਿ ਜਿਸ ਨੇ ਤਬਲੇ ਤੇ ਪਲਟਿਆਂ ਨੂੰ ਸਾਧਿਆਂ ਹੈ ਉਸ ਨੇ ਸਭ ਕੁਝ ਸਾਧਿਆ ਹੈ। ਤਬਲਾ ਵਾਦਕ ਦੀ ਕੁਸ਼ਲਤਾ ਦਾ ਉਸ ਵੇਲੇ ਹੀ ਅਸਲ ਪਤਾ ਚਲਦਾ ਹੈ। ਜਦੋਂ ਤਬਲਾ ਵਾਦਕ, ਤਬਲੇ ਦਾ ਵਾਦਨ ਕਾਇਦੇ ਪਲਟਿਆਂ ਨਾਲ ਸਿੰਗਾਰ ਕੇ ਸ਼ੋਲੋ ਰੂਪ ਵਿਚ ਕਰ ਰਿਹਾ ਹੋਵੇ। ਕਈ ਤਬਲਾ ਵਾਦਕ ਪਲਟਿਆਂ ਦਾ ਪ੍ਰਯੋਗ ਬੜੀ ਕੁਸ਼ਲਤਾ ਪੂਰਵਕ ਕਰਦੇ ਹਨ।

ਉਦਾਹਰਣ ਵਜੋਂ ਇਕ ਤਾਲ ਦੇ ਦੋ ਪਲਟੇ ਦਿੱਤੇ ਜਾਂਦੇ ਹਨ :-

| | ਪਲਟਾ I | | | | ਏਕ | ਤਾਲ |
|---|---|---|---|---|---|---|
| ਮਾਤ੍ਰਾਂ | 1 2 | 3 4 | 5 6 | 7 8 | 9 10 | 11 12 |
| ਤਾਲ ਚਿੰਨ੍ਹ | × | 0 | 2 | 0 | 3 | 4 |
| ਪਲਟਾ ਬੋਲ | ਧਾ,ੜ੍ਰਿਰ ਤਿਕਰਟ | ਤਿਕਰਟ ਧਾ,ੜ੍ਰਿਰ | ਕਿਟਤਕ ਤਿਰਕਟ | ਧ,ੜ੍ਰਿਕ ਕਿਟਤਕ | ਕਿਟਤਕ ਧਾ,ੜ੍ਰਿਕ | ਕਿਟਤਕ ਤ੍ਰਿਰਕਿਟ |
| ਪਲਟਾ II | | | | | | |
| ਪਲਟਾ ਬੋਲ | ਧਾ,ੜ੍ਰਿਰ ਕਿਟਤਕ | ਤਿਕਰਟ ਧਾ,ੜ੍ਰਿਰ | ਕਿਟਤਕ ਤਿਰਕਿਟ | ਧਾਗੇ ਨਧਾ | ਤੀਧਾ ਗੇਨ | ਧਿਨਾ ਗਿਨਾ |

# ਤਿਹਾਈ

ਜਦੋਂ ਅਸੀਂ ਤਾਲ ਵਿਚ ਕਿਸੇ ਇਕ ਪ੍ਰਕਾਰ ਦੇ ਬੋਲਾਂ ਨੂੰ ਤਿੰਨ ਵਾਰ ਇਕੋ ਰੂਪ ਵਿਚ ਵਜ਼ਾ ਕੇ ਸਮ ਜਾਂ ਕਿਸੇ ਵਿਸ਼ੇਸ਼ ਸਥਾਨ ਤੇ ਮਿਲਦੇ ਹਾਂ ਤਾਂ ਉਸ ਨੂੰ ਤਿਹਾਈ ਕਹਿੰਦੇ ਹਨ। ਤਿਹਾਈ ਦੇ ਸ਼ਬਦ ਅੱਖਰੀ ਅਰਥ ਹਨ (1/3) ਤਿਹਾਈ ਨੂੰ ਤੀਆ ਜਾਂ ਤੀਏ ਨਾਮ ਨਾਲ ਵੀ ਜਾਣਿਆ ਜਾਂਦਾ ਹੈ।

ਤਿਹਾਈ ਦਾ ਤਾਲ ਵਿਚ ਵਿਸ਼ੇਸ਼ ਸਥਾਨ ਹੁੰਦਾ ਹੈ। ਜਿਸ ਪੂਰਨ ਵੰਡ ਲੈਅ ਅਤੇ ਸੁਰ ਗਿਆਨ ਦੇ ਅਧੀਨ ਹੈ। ਤਿਹਾਈ ਵਿਚ ਹਰ ਬੋਲ ਸਮੂਹ ਦੇ ਬਾਅਦ 'ਧਾ' ਦਾ ਪ੍ਰਯੋਗ ਕੀਤਾ ਜਾਂਦਾ ਹੈ, ਤਬਲਾ ਸੋਲੋ ਵਾਦਨ ਵਿਚ ਤਿਹਾਈ ਨੂੰ ਤਾਲ ਦੀ ਕਿਸੀ ਵੀ ਮਾਤਰਾ ਤੋਂ ਚੁੱਕ ਕੇ ਸਮ ਤੇ ਆਉਣਾ ਹੁੰਦਾ ਹੈ। ਸ਼ਬਦ, ਗੀਤ ਜਾਂ ਹੋਰ ਸੰਗੀਤਬੰਦਸ਼ ਦਾ ਅੰਤ ਵੀ ਆਮ ਕਰਕੇ ਤਿਹਾਈ ਲਗਾ ਕੇ ਕੀਤਾ ਜਾਂਦਾ ਹੈ। ਵਾਦਨ ਦਾ ਅੰਤ ਵੀ ਆਮ ਕਰਕੇ ਤਿਹਾਈ ਲਗਾ ਕੇ ਕੀਤਾ ਜਾਂਦਾ ਹੈ।

ਤਿਹਾਈ ਦੋ ਪ੍ਰਕਾਰ ਦੀ ਹੁੰਦੀ ਹੈ :

I. ਦਮਦਾਰ ਤਿਹਾਈ।

II. ਬੇਦਮਦਾਰ ਤਿਹਾਈ।

**I.** ਦਮਦਾਰ ਤਿਹਾਈ : ਜਦੋਂ ਤਿਹਾਈ ਵਜਾਉਂਦੇ ਸਮੇਂ ਉਸ ਦੇ ਪਹਿਲੇ ਅਤੇ ਦੂਜੇ ਪੱਲੇ ਦੇ ਬੋਲ ਸਮੂਹ ਤੋਂ ਬਾਅਦ ਥੋੜ੍ਹਾ ਜਿਹਾ ਰੁਕਿਆ ਭਾਵ ਠਹਿਰਿਆ ਜਾਵੇ ਅਥਵਾ ਦਮ ਲਿਆ ਜਾਵੇ ਅਤੇ ਤੀਜੇ ਪਲੇ ਦਾ ਅਖੀਰ 'ਧਾ' ਸਮ ਤੇ ਆਵੇ, ਅਜਿਹੀ ਤਿਹਾਈ ਨੂੰ ਦਮਦਾਰ ਤਿਹਾਈ ਦੇ ਨਾਮ ਨਾਲ ਜਾਣਿਆ ਜਾਂਦਾ ਹੈ।

ਉਦਾਹਰਣ ਵਜੋਂ ਤਿੰਨ ਤਾਲ ਵਿਚ ਦਮਦਾਰ ਤਿਹਾਈ ਇਸ ਪ੍ਰਕ੍ਰਾਰ ਹੈ :-

**II.** ਬੇਦਮਦਾਰ ਤਿਹਾਈ :- ਜਿਹੜੀ ਤਿਹਾਈ ਦੇ ਪਹਿਲੇ ਅਤੇ ਦੂਜੇ ਬੋਲ ਸਮੂਹ

ਦਮਦਾਰ ਤਿਹਾਈ — ਤਿੰਨ ਤਾਲ

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|---|
| ਤਾਲ ਚਿੰਨ | × | | | | 2 | | | | 0 | | | | 3 | | | |
| ਬੋਲ | ਧਟ | ਗਦਾ | ਤਿਟ | ਗਿਨਾ | ਧਾ | S | ਧਟ | ਗਦਾ | ਤਿਟ | ਗਿਨਾ | ਧਾ | S | ਧਟ | ਗਦਾ | ਤਿਟ | ਗਿਨਾ |
| | ਧਾ<br>× | | | | | | | | | | | | | | | |

ਦੇ ਪੱਲੇ ਦੇ ਵਿਚਲੇ ਭਾਗਾਂ ਵਿਚ ਬਿਲਕੁੱਲ ਹੀ ਨਾ ਰੁਕਿਆ ਜਾਵੇ ਅਥਵਾ ਦਮ ਨਾ ਲਿਆ ਜਾਵੇ ਸਗੋਂ ਨਿਰੰਤਰ ਰੂਪ ਵਿਚ ਬੋਲਾਂ ਨੂੰ ਵਜਾਇਆ ਜਾਵੇ ਅਤੇ ਤੀਜੇ ਪਲੇ ਦਾ 'ਧਾ' ਸਮ ਤੇ ਆ ਜਾਵੇ, ਉਸ ਨੂੰ ਬੇਦਮਤਿਹਾਈ ਕਹਿੰਦੇ ਹਨ। ਤੀਵਰਾ ਤਾਲ ਵਿਚ ਬੇਦਮਦਾਰ ਤਿਹਾਈ ਇਸ ਪ੍ਰਕਾਰ ਹੈ।

**ਬੇਦਮਦਾਰ ਤਿਹਾਈ ਤੀਵਰਾ ਤਾਲ**

| ਮਾਤ੍ਰਾਂ | 1 | 2 | 3 | 4 | 5 | 6 | 7 |
|---|---|---|---|---|---|---|---|
| ਤਾਲ ਚਿੰਨ੍ਹ | × | | | 2 | | 3 | |
| ਬੋਲ ਦੁੱਗਣ | ਤਿਟਕਤ | ਗਦਿਗਨਿ | ਧ,ਤਿਟ | ਕਤਗਦਿ | ਗਿਨਧਾ, | ਤਿਟਕਤ | ਗਦੀਗਨਿ |



# ਸੰਗਤ ਕਰਨ ਦੇ ਨਿਯਮ/ਸਿਧਾਂਤ

ਸੰਗਤ ਦਾ ਅਰਥ ਹੈ, ਕਿਸੇ ਦਾ ਸਾਥ ਕਰਨਾ। ਗਾਇਨ ਦੇ ਨਾਲ, ਵਾਦਨ ਦੇ ਨਾਲ ਜਾਂ ਨ੍ਰਿਤ ਦੇ ਨਾਲ ਤਬਲਾ ਵਾਦਨ ਦੀ ਜੋ ਕਿਰਿਆ ਹੁੰਦੀ ਹੈ ਉਸ ਨੂੰ 'ਤਬਲਾ ਸੰਗਤ' ਨਾਮ ਨਾਲ ਜਾਣਿਆ ਜਾਂਦਾ ਹੈ, ਤਬਲਾ ਸੰਗਤ ਦਾ ਮੁੱਖ ਉਦੇਸ਼ ਗਾਇਨ, ਵਾਦਨ ਅਤੇ ਨ੍ਰਿਤ ਨੂੰ ਇਕ ਸਾਰ ਲੈਆਤਮਿਕਤਾ ਸਹਿਤ, ਪ੍ਰਭਾਵਸ਼ਾਲੀ ਢੰਗ ਪ੍ਰਦਾਨ ਕਰਨਾ। ਸੰਗਤ ਕਰਨ ਲਈ ਤਬਲਾ ਵਾਦਕ ਕੁਸ਼ਲ, ਅਨਭਵੀ ਅਤੇ ਸੁਰ ਤਾਲ ਦਾ ਗਿਆਤਾ ਹੋਣਾ ਚਾਹੀਦਾ ਹੈ। ਤਬਲਾ ਸੰਗਤ ਮੁੱਖ ਰੂਪ ਵਿਚ ਤਿੰਨ ਪ੍ਰਕਾਰ ਦੀ ਮੰਨੀ ਗਈ ਹੈ।

**I** ਗਾਇਨ ਦੇ ਨਾਲ ਸੰਗਤ।

**II** ਵਾਦਨ ਦੇ ਨਾਲ ਸੰਗਤ।

**III** ਨ੍ਰਿਤ ਦੇ ਨਾਲ ਸੰਗਤ।

**I** ਗਾਇਨ ਦੇ ਨਾਲ ਸੰਗਤ :- ਹਿੰਦੋਸਤਾਨੀ ਸੰਗੀਤ ਪੱਧਤੀ ਵਿਚ ਕਈ ਪ੍ਰਕਾਰ ਦੀਆਂ ਗਾਇਨ ਸ਼ੈਲੀਆਂ ਉਪਲਬੱਧ ਹਨ ਜਿਵੇਂ :- ਧਰਪ੍ਰਦ, ਧਮਾਰ, ਖਿਆਲ, ਟੱਪਾ, ਠੁਮਰੀ, ਤਰਾਨਾ, ਛੋਟਾ ਖਿਆਲ ਆਦਿ ਸਭ ਨਾਲ ਵਖਰੇ ਵਖਰੇ ਢੰਗ ਨਾਲ ਤਬਲੇ ਦੀ ਸੰਗਤ ਕੀਤੀ ਜਾਂਦੀ ਹੈ।

1. ਧਰਪਦ ਧਮਾਰ ਗਾਇਨ ਸ਼ੈਲੀ ਨਾਲ ਸੰਗਤ :- ਧਰੁਪਦ ਧਮਾਰ ਗਾਇਨ ਸ਼ੈਲੀ ਨੂੰ ਜ਼ਿਆਦਾ ਕਰਕੇ ਤੀਬਰਾ, ਸੂਲਤਾਲ ਚਾਰਤਾਲ, ਤਲਵਾੜਾ ਆਦਿ ਤਾਲਾਂ ਵਿਚ ਨਿਬੰਧ ਕੀਤਾ ਜਾਂਦਾ ਹੈ ਜ਼ਿਆਦਾ ਧਰੁਪਦ ਗਾਇਨ ਸ਼ੈਲੀ ਵਿਚ ਪਖਾਵਜ਼ ਦੀ ਸੰਗਤ ਕੀਤੀ ਜਾਂਦੀ ਹੈ ਅੱਜ ਕੱਲ ਪਖਾਵਜ ਸਾਜ ਘੱਟ ਲੋਕਪ੍ਰਿਅ ਹੋਣ ਕਰਕੇ ਤਬਲੇ ਦੀ ਸੰਗਤ ਜ਼ਿਆਦਾ ਕੀਤੀ ਜਾਂਦੀ ਹੈ। ਧਰੁਪਦ ਧਮਾਰ ਦੇ ਗਾਇਨ ਤੋਂ ਪਹਿਲਾਂ ਤਬਲਾ ਵਾਦਕ ਜਾਂ ਪਖਾਵਜ ਵਾਦਕ ਆਪਣਾ ਤਬਲਾ/ਪਖਾਵਜ਼ ਦਾ ਚੰਗੀ ਤਰ੍ਹਾਂ ਸੁਰ ਨਾਲ ਸੁਰ ਮਿਲਾ ਕੇ ਤਿਆਰ ਹੁੰਦਾ ਹੈ। ਭਾਵ ਤਬਲੇ ਨੂੰ ਜਿਸ ਸੁਰ ਤੋਂ ਗ਼ਾਇਕ ਨੇ ਆਪਣਾ ਗਾਇਨ ਆਰੰਭ ਕਰਨਾ ਹੈ ਉਸ ਸੁਰ ਤੇ ਮਿਲਾ ਕੇ ਸੁਰ ਸਜਾਉਂਦਾ ਹੈ।

ਧਰੁਪਦ ਧਮਾਰ ਗਾਇਨ ਸ਼ੈਲੀ ਵਿਚ ਤਬਲਾ ਜਾਂ ਪਖਾਵਜ ਸੰਗਤ ਤੋਂ ਪਹਿਲਾਂ ਕਾਫੀ ਦੇਰ ਤੱਕ ਗਾਇਕ ਜਾਂ ਗਵੱਯੀਏ ਰਲ ਕੇ ਨੋਮ ਤੋਮ ਦਾ ਅਲਾਪ ਕਰਦੇ ਹਨ। ਫਿਰ ਬੰਦਿਸ਼ ਸ਼ੁਰੂ ਕੀਤੀ ਜਾਂਦੀ ਹੈ, ਬਾਅਦ ਵਿਚ ਬੰਦਿਸ਼ ਵਿਚ ਲੈ ਅਕਾਰੀਆਂ ਨਾਲ ਇਸ ਨੂੰ ਸਜਾਇਆ ਜਾਂਦਾ ਹੈ। ਜਿਵੇਂ :- ਦੁਗਣ, ਚੌਗੁਣ, ਆੜ, ਕੁਆੜ ਬਿਆੜ ਆਦਿ।

ਤਬਲਾ ਵਾਦਕ ਵੀ ਉਸੇ ਤਰ੍ਹਾਂ ਗਾਇਨ ਦੇ ਨਾਲ ਨਾਲ ਤਬਲੇ ਨੂੰ ਢਾਲਦਾ ਹੋਇਆ ਆਪਣੀ ਕਲਾ ਦਾ ਪ੍ਰਦਰਸ਼ਨ ਕਰਕੇ ਲੈਅਕਾਰੀਆਂ ਸਹਿਤ ਸੰਗਤ ਕਰਦਾ ਹੈ। ਇਕ ਇਕ ਲੈਅਕਾਰੀ ਨੂੰ ਕਈ ਕਈ ਢੰਗਾਂ ਨਾਲ ਕਰਕੇ ਸਰੋਤਿਆਂ ਨੂੰ ਕੀਲ ਕੇ ਰੱਖਦਾ ਹੈ। ਜਿਵੇਂ ਕਦੇ ਤਿਹਾਈ ਨਾਲ ਕਦੇ ਬਿਨ੍ਹਾਂ ਤਿਹਾਈ ਦੇ ਧਰੁਪਦ ਗਾਇਕੀ ਵਿਚ ਸਹਿ ਸੰਗਤ ਦਾ ਵਿਸ਼ੇਸ਼ ਮਹੱਤਵ ਹੁੰਦਾ ਹੈ।

2. ਖਿਆਲ ਗਾਇਨ ਸ਼ੈਲੀ ਨਾਲ ਸੰਗਤ :- ਧਰੁਪਦ ਧਮਾਰ ਗਾਇਨ ਸ਼ੈਲੀ ਨਾਲੋਂ ਹੱਟ ਖਿਆਲ ਗਾਇਨ ਸ਼ੈਲੀ ਹੈ, ਅਤੇ ਤਾਲ ਇਸ ਨਾਲ ਸੰਗਤ ਕਰਨ ਦਾ ਢੰਗ ਵੀ ਅਲੱਗ ਹੈ। ਖਿਆਲ ਗਾਇਨ ਸ਼ੈਲੀ ਦੋ ਕਿਸਮ ਦੀ ਗਾਇਨ ਸ਼ੈਲੀ ਹੈ।

(ੳ) ਵੱਡਾ ਖਿਆਲ

(ਅ) ਛੋਟਾ ਖਿਆਲ।

(ੳ) ਵੱਡਾ ਖਿਆਲ ਗਾਇਨ ਵੇਲੇ ਜ਼ਿਆਦਾਤਰ ਇਕਤਾਲ, ਝੂਮਰਾ ਤਾਲ, ਆੜਾਚਾਰ ਤਾਲ, ਤਿਲਵਾੜਾ ਤਾਲ, ਆਦਿ ਵਰਤੋਂ ਵਿਚ ਲਿਆਏ ਜਾਂਦੇ ਹਨ। ਵੱਡਾ ਖਿਆਲ ਸ਼ੁਰੂ ਕਰਨ ਵੇਲੇ ਸਭ ਤੋਂ ਪਹਿਲਾਂ ਗਾਇਕ ਬਹੁਤ ਦੇਰ ਤੱਕ ਜ਼ਿਆਦਾ ਅਲਾਪ ਨਹੀਂ ਕਰਦਾ ਸਗੋਂ ਥੋੜ੍ਹਾ ਜਿਹਾ ਰਾਗ ਸਰੂਪ ਪੇਸ਼ ਕਰਕੇ ਅਰੰਭ ਕਰ ਲੈਂਦਾ ਹੈ। ਤਾਲ ਦੀ ਲੈਅ ਇੰਨੀ ਜ਼ਿਆਦੀ ਹੌਲੀ/ਧੀਮੀ ਹੁੰਦੀ ਹੈ ਕਿ ਇਕ ਮਾਤਰਾ ਦੇ ਚਾਰ ਚਾਰ ਜਾਂ ਅੱਠ ਅੱਠ ਭਾਗ ਕਰ ਲਏ ਜਾਂਦੇ ਹਨ। ਵੱਡੇ ਖਿਆਲ ਨਾਲ ਤਬਲਾ ਵਾਦਕ ਸੰਗਤ ਕਰਨ ਵੇਲੇ ਬੜੇ ਚੌਕੰਨੇ ਅਤੇ ਹੁਸ਼ਿਆਰ ਹੋ ਕੇ ਕੁਸ਼ਲਤਾ ਪੂਰਵਕ ਆਪਣੀ ਤਿਆਰੀ ਦਾ ਪ੍ਰਗਟਾਵਾ ਕਰਦਾ ਹੈ।

(ਅ) ਛੋਟਾ ਖਿਆਲ ਖਾਸ ਕਰਕੇ ਤਿੰਨ, ਤਾਲ ਰੂਪਕ ਤਾਲ, ਝੱਪ ਤਾਲ, ਇਕਤਾਲ ਵਿਚ ਗਾਇਆ ਜਾਂਦਾ ਹੈ, ਇਨ੍ਹਾਂ ਤਾਲਾਂ ਦੀ ਲੈਅ ਬਹੁਤ ਹੀ ਦਰਮਿਆਨੀ ਭਾਵ ਮੱਧ ਲੈਅ ਹੁੰਦੀ ਹੈ। ਤਬਲਾ ਵਾਦਕ ਨੂੰ ਆਪਣੀ ਪ੍ਰਤਿਭਾ ਦਿਖਾਉਣ ਦਾ ਸਹੀ ਮੌਕਾ ਇਸੇ ਗਾਇਨ ਸ਼ੈਲੀ ਵਿਚ ਹੀ ਮਿਲਦਾ ਹੈ। ਤਬਲਾ ਵਾਦਕ ਟੁਕੜਾ ਤਿਹਾਈ ਆਦਿ ਦੇ ਨਾਲ ਨਾਲ ਗਾਇਕ ਦੀ ਲੈਅ ਨੂੰ ਸਮਝਦਾ ਹੋਇਆ ਕਾਇਦਾ, ਪਲਟਾ, ਰੇਲਾ ਆਦਿ ਦਾ ਉਚਿਤ ਪ੍ਰਯੋਗ ਕਰਦਾ ਹੋਇਆ ਗਾਇਨ ਨੂੰ ਚਾਰ ਚੰਨ ਲਗਾ ਦਿੰਦਾ ਹੈ। ਜਿਸ ਲੈਅ ਵਿਚ ਗਾਇਕ ਤਾਨ, ਜਾਂ ਲੈਅਕਾਰੀ ਕਰਦਾ ਹੈ ਜਾਂ ਬੋਲਬਾਂਟ ਕਰਦਾ ਹੈ ਠੀਕ ਉਸੇ ਤਰ੍ਹਾਂ ਹੀ ਤਬਲਾ ਵਾਦਕ ਲੈਅ ਦੀ ਕੋਈ ਰਚਨਾ/ਟੁਕੜਾ ਆਦਿ ਵਜਾਂਦਾ ਹੈ। ਇਸ ਤਰ੍ਹਾਂ ਦੀ ਸੰਗਤ ਨੂੰ ਸਹਿ ਸੰਗਤ ਦਾ ਨਾਮ ਦਿੱਤਾ ਜਾਂਦਾ ਹੈ। ਕਈ ਮੌਕਿਆਂ ਤੇ ਤਬਲਾ ਸੰਗਤ ਸਾਰੰਗੀ, ਸਿਤਾਰ ਜਾਂ ਵਾਇਲਨ ਨਾਲ ਵੀ ਕੀਤੀ ਜਾਂਦੀ ਹੈ ਜਿਸ ਨੂੰ ਵਾਦਨ ਸੰਗਤ ਕਿਹਾ ਜਾਂਦਾ ਹੈ।

3. ਟੱਪਾ ਅਤੇ ਤਰਾਨੇ ਨਾਲ ਸੰਗਤ :- ਟੱਪਾ ਅਤੇ ਤਰਾਨੇ ਨਾਲ ਸੰਗਤ ਦਰੁਤ ਲੈਅ ਵਿਚ ਕੀਤੀ ਜਾਂਦੀ ਹੈ। ਤਰਾਨੇ ਦੀ ਗਤੀ ਬਹੁਤ ਤੇਜ਼ ਹੁੰਦੀ ਹੈ। ਜਿਥੇ ਗਾਇਕ ਆਪਣੀ ਕਲਾ ਦਾ ਪ੍ਰਦਰਸ਼ਨ ਇਸ ਵਿਚ ਕਰਦਾ ਹੈ ਉਥੇ ਨਾਲ ਹੀ ਤਬਲਾ ਵਾਦਕ ਆਪਣੀ ਕਲਾ ਵਿਚ ਪ੍ਰਬੀਨਤਾ ਦਾ ਪ੍ਰਗਟਾਵਾ ਵੀ ਦਿਲ ਖੋਹਲ ਕੇ ਕਰਦਾ ਹੈ। ਕਈ ਵਾਰ ਤਰਾਨੇ ਵਿਚ ਤਬਲੇ ਜਾਂ ਪਖਾਵਜ਼ ਦੇ ਬੋਲ ਵੀ ਗਾਏ ਜਾਂਦੇ ਹਨ ਅਤੇ ਤਬਲਾ ਵਾਦਕ ਫਿਰ ਉਹੀ ਬੋਲ ਉਸੇ ਲਹਿਜ਼ੇ ਵਿਚ ਤਬਲੇ ਤੇ ਵਜਾ ਕੇ ਸਾਹਮਣੇ ਬੈਠੇ ਲੱਖਾਂ ਸਰੋਤਿਆਂ ਨੂੰ ਮੰਤਰ ਮੁਗਧ ਕਰ ਦਿੰਦਾ ਹੈ। ਟੱਪਾ ਗਾਇਨ ਵਿਚ ਤਾਲ, ਤਿੰਨ ਤਾਲ, ਇਕ ਤਾਲ ਆਦਿ ਵਜਾਏ ਜਾਂਦੇ ਹਨ।

4. ਠੁਮਰੀ ਨਾਲ ਸੰਗਤ :- ਠੁਮਰੀ ਦਾ ਗਾਇਨ ਰਾਗ ਦਾ ਥੋੜ੍ਹਾ ਕੁ ਸਰੂਪ ਦਿਖਾ ਕੇ ਸ਼ੁਰੂ ਕੀਤਾ ਜਾਂਦਾ ਹੈ, ਠੁਮਰੀ ਗਾਇਨ ਦਾ ਆਰੰਭ ਬਿਲੰਬਿੰਤ ਜਾਂ ਮੱਧ ਲੈਆ ਵਿਚ ਕੀਤਾ ਜਾਂਦਾ ਹੈ। ਠੁਮਰੀ ਜ਼ਿਆਦਾ ਕ਼ਰਕੇ ਦੀਪਚੰਦੀ, ਜੱਤ ਤਾਲ, ਪੰਜਾਬੀ ਤਾਲ (ਛੋਟਾ ਤਿੰਨ ਤਾਲ) ਆਦਿ ਤਾਲਾਂ ਵਿਚ ਗਾਈ ਜਾਂਦੀ ਹੈ। ਮੱਧ ਲੈਅ ਜਾਂ ਬਿਲੰਬਿਤ ਲੈਅ ਨੂੰ ਬਾਅਦ ਵਿਚ ਥੋੜ੍ਹਾ ਤੇਜ਼ ਕਰਕੇ ਥੋੜ੍ਹਾ ਕੁ ਸਮਾਂ ਬਾਅਦ ਠੁਮਰੀ ਨੂੰ ਤਿੰਨ ਤਾਲ ਜਾਂ ਕਹਿਰਵਾ ਤਾਲ ਵਿਚ ਗਾਇਆ ਜਾਂਦਾ ਹੈ। ਤਬਲਾ ਵਾਦਕ ਬਹੁਤ ਹੀ ਸੋਹਣੀਆਂ ਸੋਹਣੀਆਂ ਲਗੀਆਂ ਇਕ ਗੁਣ ਦੁਗਣ ਲੈਅ ਵਿਚ ਵਜਾ ਕੇ ਸਰੋਤਿਆਂ ਨੂੰ ਕੀਲ ਕੇ ਰੱਖਦਾ ਹੈ।

**II** ਵਾਦਨ ਦੇ ਨਾਲ ਸੰਗਤ :- ਜਦੋਂ ਸਵਰ ਪ੍ਰਧਾਨ ਸਾਜ਼ਾਂ ਉਪਰ ਕੋਈ ਛੋਟਾ ਖਿਆਲ ਜਾਂ ਵੱਡਾ ਖਿਆਲ ਪੇਸ਼ ਕੀਤਾ ਜਾਂਦਾ ਹੈ ਤਾਂ ਨਾਲ ਹੋ ਰਹੀ ਤਬਲੇ ਦੀ ਸੰਗਤ ਨੂੰ ਵਾਦਨ ਦੀ ਸੰਗਤ ਕਿਹਾ ਜਾਂਦਾ ਹੈ। ਸਵਰ ਪ੍ਰਧਾਨ ਸਾਜ਼ ਦੋ ਪ੍ਰਕਾਰ ਦੇ ਹੁੰਦੇ ਹਨ ਫੂਕ ਜਾਂ ਗਜ਼ ਨਾਲ ਵਜਾਏ ਜਾਣ ਵਾਲੇ ਸਾਜ ਅਤੇ ਮਿਜ਼ਰਾਬ ਜਾਂ ਜਵਾ ਦੇ ਪ੍ਰਹਾਰ ਨਾਲ ਵਜਾਏ ਜਾਣ ਵਾਲੇ ਸਾਜ। ਫੂਕ ਨਾਲ ਜਾਂ ਗਜ਼ ਨਾਲ ਵਜਾਏ ਜਾਣ ਵਾਲੇ ਸਾਜ ਹਨ, ਸ਼ਹਿਨਾਈ, ਹਰਮੋਨੀਅਮ, ਬੰਸਰੀ, ਫੂਕ ਵਾਲੇ ਸਾਜ਼ ਹਨ, ਗਜ਼ ਵਾਲੇ ਜਿਵੇਂ ਸਾਰੰਗੀ, ਦਿਲਰੁਬਾ ਆਦਿ। ਮਿਜਰਾਬ ਵਾਲੇ ਸਜਜ ਹਨ ਜਿਵੇਂ ਸਿਤਾਰ।

ਇਨ੍ਹਾਂ ਸਾਜਾਂ ਤੇ ਵਜਾਈਆਂ ਜਾਣ ਵਾਲੀਆਂ ਰਚਨਾਵਾਂ ਗਤਾਂ ਕਹਿਲੀਉਂਦੀਆਂ ਹਨ ਜੋ ਦੋ ਪ੍ਰਕਾਰ ਦੀਆਂ ਮੰਨੀਆਂ ਜਾਂਦੀਆਂ ਹਨ। ਮਸੀਤਖਾਨੀ ਗਤ ਜਾਂ ਬਿਲੰਬਿਤ ਗਤ ਅਤੇ ਰਜ਼ਾਖਾਨੀ ਜਾਂ ਦਰੁੱਤ ਗਤ

1. ਮਸੀਤਖਾਨੀ ਗਤ ਦੇ ਆਰੰਭ ਵੇਲੇ ਸੁਰ ਸਾਜ਼ ਵਾਦਕ ਸਭ ਤੋਂ ਪਹਿਲਾਂ ਰਾਗ ਵਿਸਥਾਰ, ਅਲਾਪ, ਜੋੜ ਅਲਾਪ, ਕਰਦਾ ਹੈ ਜੋ ਤਾਲ ਤੋਂ ਬਗੈਰ ਹੁੰਦਾ ਹੈ ਗਤ ਦੇ ਨਾਲ ਤਬਲਾ ਵਾਦਕ ਆਪਣੀ ਅੰਤਰ ਦ੍ਰਿਸ਼ਟੀ ਨੂੰ ਇਕਾਗਰ ਕਰਕੇ ਆਪਣੀ ਪ੍ਰਤਿਭਾ ਦਾ

ਪ੍ਰਦਰਸ਼ਨ ਕਰਦਾ ਹੈ। ਸਭ ਤੋਂ ਪਹਿਲਾਂ ਤਬਲਾ ਵਾਦਕ ਪੇਸ਼ਕਾਰ ਛੋਟੀਆਂ ਛੋਟੀਆਂ ਤਿਹਾਈਆਂ, ਫਿਰ ਕਾਇਦਾ ਜਾਂ ਰੇਲਾ ਤਿਆਰੀ ਪੂਰਵਕ ਵਜ਼ਾ ਕੇ ਅਖੀਰ ਵਿਚ ਇਕ ਲੰਬੀ ਤਿਹਾਈ ਨਾਲ ਸਮਾਪਤੀ ਕਰਦਾ ਹੈ। ਜਿਵੇਂ ਜਿਵੇਂ ਸੁਰ ਸਾਜ਼ ਵਾਦਕ ਸਥਾਈ ਅੰਤਰੇ ਵਿਚ ਛੋਟੇ ਛੋਟੇ ਅਲਾਪ, ਤਾਨਾਂ ਦਾ ਪ੍ਰਯੋਗ ਕਰਦਾ ਹੈ, ਕਈ ਵਾਰ ਮਾਤਰਾ ਛੱਡ ਛੱਡ ਕੇ ਵਜਾਉਣੀ, ਆਮ ਤੌਰ ਤੇ ਗਿਆਰਵੀਂ ਮਾਤਰਾ ਤੇ ਖਤਮ ਕਰਕੇ ਬਾਰਵੀਂ ਮਾਤਰਾ ਤੇ ਵੱਖ ਵੱਖ ਢੰਗ ਨਾਲ ਗਤ ਦੇ ਮੁਖੜੇ ਜਾਂ ਛੋਟੀਆਂ ਤਿਹਾਈਆਂ ਵਜਾਉਣ ਦਾ ਬਹੁਤ ਪ੍ਰਚਾਰ ਹੈ। ਠੀਕ ਇਸੇ ਤਰ੍ਹਾਂ ਹੀ ਤਬਲਾ ਵਾਦਕ ਤਬਲੇ ਤੇ ਛੋਟੀਆਂ ਛੋਟੀਆਂ ਤਿਹਾਈਆਂ, ਛੋਟੇ ਛੋਟੇ ਮੁਖੜੇ, ਆਦਿ ਰਚਨਾਵਾਂ ਪੇਸ਼ ਕਰਕੇ ਇਕ ਤਰ੍ਹਾਂ ਨਾਲ ਹਾਜ਼ਰ ਸਰੋਤੇ ਜਨਾਂ ਤੋਂ ਵਾਹ ਵਾਹ ਦੀ ਦਾਦ ਕਬੂਲਦਾ ਹੈ।

2. ਰਜ਼ਾਖਾਨੀ ਗਤਾਂ ਵਿਚ ਤਬਲਾ ਵਾਦਕ ਮਸੀਤ ਖਾਨੀ ਗੱਤਾਂ ਨਾਲੋਂ ਘੱਟ ਕਲਾ ਪ੍ਰਦਰਸ਼ਨ ਕਰਦਾ ਹੈ। ਰਜਾਖਾਨੀ ਗਤ ਤੋਂ ਬਾਅਦ ਝਾਲੇ ਦਾ ਪ੍ਰਸਤੁਤ ਕੀਤਾ ਜਾਂਦਾ ਹੈ। ਇਥੇ ਤਬਲਾ ਵਾਦਕ ਨੂੰ ਆਪਣੇ ਠੇਕੇ ਦੀ ਤਿਆਰੀ ਪੇਸ਼ ਕਰਨ ਦਾ ਮੌਕਾ ਮਿਲਦਾ ਹੈ। ਝਾਲਾ ਵਾਦਕ ਵਿਚ ਕਈ ਵਾਰ ਸੁਰ ਸਾਜ ਵਾਦਕ ਅਤੇ ਤਬਲਾ ਵਾਦਕ ਆਪਸ ਵਿਚ ਕਾਫੀ ਨੋਕ ਝੋਂਕ ਪੇਸ਼ ਕਰਦੇ ਹਨ। ਅਖੀਰ ਵਿਚ ਮਿਲ ਕੇ ਤਿਹਾਈ ਲਗਾ ਕੇ ਵਾਦਨ ਕਿਰਿਆ ਦੀ ਸਮਾਪਤੀ ਕਰਦੇ ਹਨ।

**III** ਨ੍ਰਿਤ ਦੇ ਨਾਲ ਸੰਗਤ :- ਤਬਲਾ ਵਾਦਨ ਦੀ ਬਹੁਤ ਜ਼ਿਆਦਾ ਲੋਕ ਪ੍ਰਿਯਤਾ ਹੋਣ ਕਰਕੇ ਅੱਜ ਕੱਲ ਇਸ ਨੂੰ ਨ੍ਰਿਤ ਦੇ ਨਾਲ ਵੀ ਪ੍ਰਯੋਗ ਕੀਤਾ ਜਾਂਦਾ ਹੈ। ਗਾਇਨ ਅਤੇ ਵਾਦਨ ਨਾਲੋਂ ਨ੍ਰਿਤ ਨਾਲ ਤਬਲਾ ਸੰਗਤ ਦਾ ਵਖਰਾ ਅਤੇ ਵਿਸ਼ੇਸ਼ ਢੰਗ ਹੈ। ਗਾਇਨ ਵਾਦਨ ਨਾਲ ਸੰਗਤ ਕਰਨ ਵਾਲੇ ਤਬਲਾ ਵਾਦਕ, ਨ੍ਰਿਤ ਨਾਲ ਤਬਲਾ ਸੰਗਤ ਕਰਨ ਵੇਲੇ ਥੋੜਾ ਘਬਰਾ ਜਾਂਦੇ ਹਨ ਕਿਉਂਕਿ ਗਾਇਨ ਵਾਦਨ ਨਾਲੋਂ ਨ੍ਰਿਤ ਵਿਚ ਤਬਲਾ ਬਹੁਤ ਕਠਿਨ ਵਜਾਉਣਾ ਪੈਂਦਾ ਹੈ। ਇਥੇ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਤਬਲਾ ਵਾਦਕ ਨੂੰ ਨ੍ਰਿਤ ਦੀ ਪੂਰੀ ਤਰ੍ਹਾਂ ਨਾਲ ਚੰਗੀ ਤਿਆਰੀ ਹੋਣੀ ਚਾਹੀਦੀ ਹੈ।

ਤਬਲਾ ਵਾਦਕ ਦਾ ਮੁੱਖ ਕੰਮ ਸੰਗਤ ਕਰਨਾ ਹੈ ਪਰ ਨਾਲ ਹੀ ਜਿਸ ਨਾਲ ਸੰਗਤ ਜਾਂ ਜਿਸ ਗਾਇਨ ਸ਼ੈਲੀ ਨਾਲ ਸੰਗਤ ਕਰਨੀ ਹੈ ਉਸ ਬਾਰੇ ਪੂਰਨ ਗਿਆਨ ਹੋਣਾ ਬਹੁਤ ਜ਼ਰੂਰੀ ਹੈ ਤਾਂ ਹੀ ਤਬਲਾ ਵਾਦਕ ਪ੍ਰਭਾਵਸ਼ਾਲੀ ਢੰਗ ਨਾਲ ਤਬਲਾ ਵਜਾ ਸਕੇਗਾ। ਜਦੋਂ ਨ੍ਰਿਤਕ ਸਟੇਜ਼ ਤੇ ਆਉਂਦਾ ਹੈ ਤਾਂ ਤਬਲਾ ਵਾਦਕ ਇਕ ਵਿਸ਼ੇਸ਼ ਤਰ੍ਹਾਂ ਦੀ ਰਚਨਾ ਵਜਾ ਕੇ ਸੁੰਦਰ ਪ੍ਰਗਟਾਵਾ ਕਰਦਾ ਹੈ। ਇਸ ਨਾਲ ਹੀ ਸਰੋਤਿਆਂ ਨੂੰ ਉਸ ਦੇ ਕਿਰਿਆਤਮਕ ਪੱਖ ਦਾ ਬੋਧ ਹੋ ਜਾਂਦਾ ਹੈ।

ਅੰਤ ਇਹੀ ਕਿਹਾ ਜਾ ਸਕਦਾ ਹੈ ਕਿ ਤਬਲਾ ਵਾਦਕ ਜਿਥੇ ਤਬਲੇ ਦੀ ਪੂਰੀ ਸੋਝੀ ਰੱਖਦਾ ਹੈ ਉਥੇ ਉਸ ਨੂੰ ਗਾਇਨ, ਵਾਦਨ, ਅਤੇ ਨ੍ਰਿਤ ਦੀ ਵੀ ਜਾਣਕਾਰੀ ਹੋਵੇ ਤਾਂ ਹੀ ਉਹ ਸਫਲ ਸੰਗਤਕਾਰ ਬਣ ਸਕਦਾ ਹੈ।

ਗੁਰਸ਼ਬਦ ਕੀਰਤਨ ਨਾਲ ਸੰਗਤ ਦਾ ਵੀ ਵਿਸ਼ੇਸ਼ ਮਹੱਤਵ ਹੈ, ਸ਼ਬਦ ਸੁਰ ਲੈਅ ਨੂੰ ਸਮਝ ਕੇ ਤਬਲਾ ਵਾਦਕ ਸੰਗਤ ਕਰੇ "ਰੋਟੀਆਂ ਕਾਰਣ ਪੂਰਹਿ ਤਾਲ" ਵਾਲੀ ਸਥਿਤੀ ਨਹੀਂ ਹੋਣੀ ਚਾਹੀਦੀ ਗੁਰੂਘਰਾਂ ਵਿਚ ਜ਼ਿਆਦਾ ਤਰ ਅਜਿਹੇ ਤਬਲਾ ਵਾਦਕ ਮਿਲ ਜਾਂਦੇ ਹਨ ਜਿਨ੍ਹਾਂ ਨੂੰ ਤਬਲੇ ਬਾਰੇ ਪੂਰੀ ਜਾਣਕਾਰੀ ਨਹੀਂ ਹੁੰਦੀ, ਕੀਰਤਨ ਦੀ ਲਾਈਨ ਵਿਚ ਜਾਣ ਤੋਂ ਪਹਿਲਾਂ ਤਬਲੇ ਬਾਰੇ ਅਤੇ ਤਬਲਾ ਸੰਗਤ ਦੇ ਨਿਯਮਾਂ ਬਾਰੇ ਪੂਰੀ ਜਾਣਕਾਰੀ ਲੈ ਲੈਣੀ ਚਾਹੀਦੀ ਹੈ ਤਾਂ ਜੋ ਕਿ ਬਾਅਦ ਵਿਚ ਕਿਸੇ ਕਿਸਮ ਦੀ ਔਖਿਆਈ ਜਾਂ ਘਰ ਘਬਰਾਹਟ ਨਾ ਹੋਵੇ।



# ਤਬਲਾ ਸੁਰ ਕਰਨ ਦੇ ਨਿਯਮ

ਸਭ ਪਹਿਲੀ ਅਤੇ ਮਹੱਤਵਪੂਰਨ ਧਿਆਨ ਦੇਣ ਵਾਲੀ ਬਾਤ ਇਹ ਹੈ ਕਿ ਅਸੀਂ ਤਬਲੇ ਨੂੰ ਕਿਹੜੀ ਸੁਰ ਤੇ ਮਿਲਾਉਣਾ ਹੈ, ਅਥਵਾ ਸੁਰ ਕਰਨਾ ਹੈ। ਜ਼ਿਆਦਾ ਕਰਕੇ ਸੱਜਾ ਤਬਲਾ ਗਾਇਕ ਜਾਂ ਵਾਦਕ ਸੜਜ਼ ਤੇ ਮਿਲਾਉਂਦੇ ਹਨ, ਕਿਸੇ ਵੇਲੇ ਇਸ ਨੂੰ ਮਧਮ ਜਾਂ ਪੰਚਮ ਉਪਰ ਵੀ ਮਿਲਾ ਲਿਆ ਜਾਂਦਾ ਹੈ, ਤਬਲਾ ਠੀਕ ਢੰਗ ਨਾਲ ਤਾਂ ਹੀ ਸੁਰ ਹੋ ਸਕਦਾ ਹੈ, ਜੇਕਰ ਤਬਲਾ ਵਾਦਕ ਨੂੰ ਸੁਰ ਦੀ ਸਹੀ ਪਹਿਚਾਣ ਅਥਵਾ ਸ੍ਵਰ ਦਾ ਪੂਰਾ ਗਿਆਨ ਹੈ। ਤਬਲਾ ਵਾਦਕ ਹਮੇਸ਼ਾ ਹੀ ਤਬਲਾ ਸੁਰ ਕਰਨ ਲਈ ਹਥੌੜੀ ਦੀ ਵਰਤੋਂ ਕਰਦਾ ਹੈ। ਤਬਲਾ ਵਾਦਕ ਨੂੰ ਇਹ ਚੰਗੀ ਤਰ੍ਹਾਂ ਜਾਣ ਲੈਣਾ ਚਾਹੀਦਾ ਹੈ ਕਿ ਤਬਲਾ, ਸੁਰ ਕਰਨ ਤੋਂ ਪਹਿਲਾਂ ਕਿਸ ਸਵਰ ਤੇ ਮਿਲਿਆ ਹੋਇਆ ਹੈ ਅਤੇ ਕਿਸ ਸ੍ਵਰ ਤੇ ਮਿਲਾਉਣਾ ਹੈ, ਸੁਰ ਸੁਣਨ ਤੋਂ ਪਹਿਲਾਂ ਹੀ ਹਥੌੜੀ ਵਗੈਰਾ ਨਹੀਂ ਮਾਰਨੀ ਚਾਹੀਦੀ। ਜੇ ਕਰ ਦੋਹਾਂ ਸਵਰਾਂ ਵਿਚ ਜ਼ਿਆਦਾ ਫਰਕ ਨਹੀਂ ਹੈ ਤਾਂ ਗਜ਼ਰੇ ਤੇ ਹਥੌਰੀ ਨਾਲ ਹੌਲੀ ਹੌਲੀ ਸੱਟ ਲਾਈ ਜਾਵੇ। ਨਾਲ ਨਾਲ ਤਬਲੇ ਦੀ ਸੁਰ (ਅਵਾਜ) ਦਾ ਵੀ ਪੂਰਾ ਪੂਰਾ ਖਿਆਲ ਰੱਖਣਾ ਚਾਹੀਦਾ ਹੈ।

ਤਬਲੇ ਨੂੰ ਜਿਸ ਸੁਰ ਵਿਚ ਵੀ ਮਿਲਾਉਣਾ ਹੋਵੇ ਇਕ ਪਾਸੇ ਦੇ ਘਰ ਨੂੰ ਉਸ ਸੁਰ ਨਾਲੋਂ ਕੁਝ ਸਰੁਤੀਆਂ ਨੀਵਾਂ ਮਿਲਾ ਲਿਆ ਜਾਵੇ। ਇਸ ਤੋਂ ਬਾਅਦ ਜੋ ਘਰ ਮਿਲਾਇਆ ਹੈ ਠੀਕ ਉਸ ਦੇ ਸਾਹਮਣੇ ਵਾਲੇ ਘਰ ਨੂੰ ਇਸੇ ਤਰ੍ਹਾਂ ਮਿਲਾ ਲਿਆ ਜਾਵੇ। ਜਦ ਇਹ ਆਹਮੋਂ ਸਾਹਮਣੇ ਘਰ ਇਕ ਸੁਰ ਤੇ ਹੋ ਜਾਣ, ਤਾਂ ਸੱਜੇ ਪਾਸੇ ਅਤੇ ਖੱਬੇ ਪਾਸੇ ਦੇ ਘਰ ਇਸੀ ਤਰ੍ਹਾਂ ਨਾਲ ਮਿਲਾ ਲਏ ਜਾਣ।

ਇਥੇ ਇਹ ਖਿਆਲ ਰੱਖਣਾ ਹੈ ਕਿ ਜੇਕਰ ਪਹਿਲਾ ਸੱਜਾ ਘਰ ਮਿਲਾਇਆ ਗਿਆ ਹੈ ਤਾਂ ਬਾਅਦ ਵਿਚ ਖੱਬੇ ਦਾ ਜੇਕਰ ਪਹਿਲਾਂ ਖੱਬਾ ਘਰ ਮਿਲਾਇਆ ਹੈ ਤਾਂ ਬਾਅਦ ਵਿਚ ਸੱਜਾ ਘਰ ਮਿਲਾਇਆ ਜਾਵੇ। ਜਦ ਇਸ ਪ੍ਰਕਾਰ ਚਾਰ ਘਰ ਮਿਲ ਗਏ ਤਾਂ ਬਾਕੀ ਵਿਚਕਾਰਲੇ ਘਰਾਂ ਤੇ ਵੀ ਹੌਲੀ ਹੌਲੀ ਦਰਮਿਆਨੀ ਜਿਹੀ ਹਥੌੜੀ ਦੀ ਸੱਟ ਲਗਾ ਕੇ ਸਾਰਿਆਂ ਨੂੰ ਮਿਲਾ ਲਵੋ। ਹੁਣ ਸੁਰ ਨਾਲੋਂ ਬਹੁਤ ਥੋੜ੍ਹਾ ਫਰਕ ਰਹਿ ਜਾਵੇਗਾ। ਹਰ ਇਕ ਘਰ ਨੂੰ ਤਰਤੀਬ ਵਾਰ ਗੱਜ਼ਰੇ ਤੇ ਹਥੌੜੀ ਨਾਲ ਹੌਲੀ ਹੌਲੀ ਸੱਟ ਮਾਰਦੇ ਹੋਏ ਆਪਣੇ ਠੀਕ ਸੁਰ ਵਿਚ ਮਿਲਾ ਲਵੋ। ਜੇਕਰ ਤਬਲਾ, ਜਿਸ ਸੁਰ ਤੇ ਮਿਲਾਉਣਾ ਹੈ ਉਸ ਨਾਲੋਂ ਬਹੁਤ ਉੱਚਾ ਜਾਂ ਨੀਵਾਂ ਹੈ ਤਾਂ ਵੱਧਰੀ ਵਿਚ ਪਏ ਹੋਏ ਗਟਿਆਂ ਨੂੰ ਢਿੱਲਾ ਕਰੋ ਜਾਂ ਠੋਕੋ।

ਗਟਿਆਂ ਨੂੰ ਠੋਕਣ ਦੇ ਦੋ ਢੰਗ ਹੁੰਦੇ ਹਨ ਪਹਿਲਾਂ ਸਾਰਿਆਂ ਗਟਿਆਂ ਨੂੰ ਤਰਤੀਬ

ਵਾਰ ਇਕ ਤੋਂ ਬਾਅਦ ਇਕ ਠੋਕਣਾਂ ਚਾਹੀਦਾ ਹੈ, ਦੂਸਰਾ ਢੰਗ ਹੈ ਇਕ ਗਟੇ ਨੂੰ ਠੋਕ ਕੇ ਉਸ ਦੇ ਸਾਹਮਣੇ ਭਾਵ ਚੌਥੇ ਗਟੇ ਨੂੰ ਠੋਕੋ। ਇਸ ਪ੍ਰਕਾਰ ਆਹਮੋਂ ਸਾਹਮਣੇ ਪਏ ਗਟਿਆਂ ਨੂੰ ਠੋਕ ਲੈਣਾ ਚਾਹੀਦਾ ਹੈ। ਲੇਕਿਨ ਜੋ ਪਹਿਲਾਂ ਢੰਗ ਹੈ ਉਹ ਵਧੀਆ ਅਤੇ ਸੌਖਾ ਹੈ। ਤਬਲੇ ਨੂੰ ਮਿਲਾਉਂਦੇ ਸਮੇਂ ਇਹ ਖਿਆਲ ਰੱਖਣਾ ਬਹੁਤ ਜ਼ਰੂਰੀ ਹੈ ਕਿ ਹਥੌੜੀ ਭੁੱਲ ਕੇ ਵੀ ਤਬਲੇ ਵੀ ਦੀਕਿਨਾਰ ਜਾਂ ਦਵਾਲ ਤੇ ਨਾ ਲੱਗ ਜਾਵੇ, ਜੇਕਰ ਹਥੌੜੀ ਇਸ ਤਰ੍ਹਾਂ ਕਿਤੇ ਗਲਤ ਜਗ੍ਹਾਂ ਤੇ ਲੱਗ ਗਈ ਤਾਂ ਪੂੜਾ ਬੇਕਾਰ ਹੋ ਕੇ ਰਹਿ ਜਾਏਗਾ। ਇਥੇ ਨਾਲ ਹੀ ਇਹ ਗੱਲ ਵੀ ਧਿਆਨ ਦੇਣ ਯੋਗ ਹੈ ਕਿ ਜਿਥੋਂ ਤੱਕ ਹੋ ਸਕੇ ਗਟਿਆਂ ਨੂੰ ਠੋਕ ਕੇ ਹੀ ਤਬਲਾ ਸੁਰ ਕੀਤਾ ਜਾਵੇ ਇਸ ਨਾਲ ਵਜਾਉਂਦੇ ਸਮੇਂ ਤਬਲਾ ਉਤਰਨ ਦਾ ਡਰ ਨਹੀਂ ਰਹਿੰਦਾ।

ਤਬਲੇ ਦੇ ਸਾਰੇ ਘਰ ਇਕ ਸਾਰ ਇਕ ਸੁਰ ਤੇ ਮਿਲਾਉਣੇ ਚਾਹੀਦੇ ਹਨ। ਜੇਕਰ ਇਸ ਤਰ੍ਹਾਂ ਨਾ ਕੀਤਾ ਜਾਵੇਗਾ ਤਾਂ ਤਬਲਾ ਕੁਝ ਕੁ ਸਮਾਂ ਚੰਗਾ ਬੋਲ ਕੇ ਬੰਦ ਹੋ ਜਾਵੇਗਾ। ਅਵਾਜ ਡੱਗਮੱਗ ਜਿਹੀ ਹੋ ਜਾਵੇਗੀ। ਫਿਰ ਸੁਰ ਕਰਨਾ ਔਖਾ ਹੋ ਜਾਂਦਾ ਹੈ। ਸੱਜੇ ਤਬਲੇ ਦਾ ਮੂੰਹ ਜਿਨਾਂ ਜ਼ਿਆਦਾ ਚੌੜਾ ਹੋਵੇ ਉਹ ਉਨਾਂ ਹੀ ਨੀਵਾਂ ਸੁਰ ਹੋਏਗਾ, ਉਪਰ ਉੱਚੀਆਂ ਅਥਵਾ ਤਿਖੀਆਂ ਸੁਰਾਂ ਤੇ ਸੁਰ ਕਰਨਾ ਬਹੁਤ ਕਠਿਨ ਹੋਵੇਗਾ।

ਜੇਕਰ ਸੱਜਾ ਤਬਲਾ ਛੋਟੇ ਮੂੰਹ ਭਾਵ ਘੱਟ ਚੌੜਾ ਹੋਏਗਾ ਉਹ ਜ਼ਿਆਦਾ ਉਪਰ ਉੱਚੇ ਸੁਰ ਤੇ ਮਿਲਾਇਆ ਜਾਵੇਗਾ। ਤਬਲੇ ਨੂੰ ਬਰਸਾਤ ਜਾਂ ਜ਼ਿਆਦਾ ਗਰਮੀ ਦੇ ਦਿਨਾਂ ਵਿਚ ਉੱਚੇ ਸੁਰ ਤੇ ਮਿਲਾ ਕੇ ਨਹੀਂ ਰੱਖਣਾ ਚਾਹੀਦਾ ਕਿਉਂਕਿ ਇਸ ਤਰ੍ਹਾਂ ਤਬਲੇ ਦੇ ਫੱਟਣ ਦਾ ਡਰ ਬਣਿਆ ਰਹਿੰਦਾ ਹੈ। ਖੱਬੇ ਪੂੜਾ ਜਿਸ ਨੂੰ ਡੁੱਗੀ, ਡੁੱਗਾ ਜਾਂ ਧਾਮਾ ਵੀ ਕਿਹਾ ਜਾਂਦਾ ਹੈ, ਕਈ ਤਬਲਾ ਵਾਦਕ ਉਸ ਨੂੰ ਚਾਰੇ ਪਾਸੇ ਜ਼ੋਰ ਜ਼ੋਰ ਦੀ ਹਥੋੜੀ ਮਾਰ ਕੇ ਇਹ ਸਮਝਣ ਲੱਗ ਜਾਂਦੇ ਹਨ ਕਿ ਇਹ ਠੀਕ ਹੋ ਗਿਆ ਹੈ ਪਰ ਇਸ ਤਰ੍ਹਾਂ ਇਹ ਠੀਕ ਨਹੀਂ ਹੁੰਦਾ। ਅਸਲ ਗੱਲ ਇਹ ਹੈ ਕਿ ਡੱਗੇ ਨੂੰ ਇਤਨਾ ਕੁ ਠੋਕਣਾ ਚਾਹੀਦਾ ਹੈ ਕਿ ਉਸ ਵਿਚੋਂ ਪੈਦਾ ਹੋਣ ਵਾਲੀ ਅਵਾਜ਼ ਜਿਸ ਵਿਚ ਸੱਜਾ ਤਬਲਾ ਮਿਲਿਆ ਹੋਵੇ, ਉਸ ਤੋਂ ਦੁਗਣੇ ਨੀਵੇਂ ਸੁਰ ਭਾਵ ਕਿ ਮੰਦਰ ਸਪਤਕ ਦੇ ਸੜਜ਼ ਦੀ ਆਵਾਜ਼ ਆਉਣੀ ਚਾਹੀਦੀ ਹੈ, ਡੱਗੇ ਨੂੰ ਖਿੱਚਣ ਜਾਂ ਕੱਸਣ ਲਈ ਸਦਾ ਗਜਰੇ ਤੇ ਹਥੌੜੀ ਮਾਰਨੀ ਚਾਹੀਦੀ ਹੈ। ਇਥੇ ਵੀ ਇਹ ਖਿਆਲ ਰੱਖਣਾ ਚਾਹੀਦਾ ਹੈ ਕਿ ਹਥੌੜੀ ਕਿਤੇ ਕਿਨਾਰ ਜਾਂ ਦਵਾਲ ਤੇ ਨਾ ਲੱਗ ਜਾਵੇ।

ਅੱਛਾ ਤਬਲਾ ਵਾਦਕ ਹਮੇਸ਼ਾ ਸੁਰ ਨੂੰ ਸਮਝ ਕੇ ਤਬਲੇ ਨੂੰ ਸੰਭਲ ਕੇ ਸੁਰ ਕਰਦਾ ਹੈ ਤਬਲੇ ਨੂੰ ਸੁਰ ਕਰਨ ਦਾ ਹਰੇਕ ਤਬਲੇ ਵਾਦਕ ਦਾ ਆਪਣਾ ਆਪਣਾ ਢੰਗ ਹੁੰਦਾ ਹੈ, ਪਰ ਇਹ ਜ਼ਰੂਰੀ ਨਹੀਂ ਕਿ ਤਬਲਾ ਵਾਦਕ ਤਬਲਾ ਸੁਰ ਕਰਕੇ ਇਹ ਮਹਿਸੂਸ ਹੀ ਨਾ ਕਰੇ ਕਿਹ ਇਹ ਤਬਲਾ ਦੁਬਾਰਾ ਸੁਰ ਨਹੀਂ ਕਰਨਾ ਪੈਂਦਾ। ਵਜਾਉਂਦੇ ਹੋਏ ਕਈ ਵਾਰ ਜੋਰ ਦੀ ਥਾਪ ਜਾਂ ਸਮ ਦਿੰਦੇ ਸਮੇਂ ਤਬਲੇ ਦਾ ਕੋਈ ਘਰ ਉੱਚਾ ਨੀਵਾਂ ਹੋ ਜਾਂਦਾ ਹੈ, ਅਜਿਹੀ ਹਾਲਤ ਵਿਚ ਤਬਲਾ ਹਥੌੜੀ ਨਾਲ ਗਾਇਨ/ਵਾਦਨ ਚਲਦੇ ਸਮੇਂ ਠੋਕਰ ਮਾਰ ਕੇ ਕਈ ਤਬਲਾ ਵਾਦਕ ਬੜੀ ਕੁਸ਼ਲਤਾ ਨਾਲ ਤਬਲੇ ਨੂੰ ਸੁਰ ਕਰ ਲੈਂਦੇ ਹਨ।

# ☐ ਜ਼ਕਿਰ ਹੁਸੈਨ/ਜੀਵਨ ਪ੍ਰੀਚੈ ☐

ਭਾਰਤੀ ਸੰਗੀਤ ਜਗਤ ਦੇ ਵਿਚ ਤਬਲਾ ਵਾਦਕਾਂ ਨੇ ਆਪਣੇ ਫਨ ਦੇ ਜ਼ੋਰ ਨਾਲ ਆਪਣਾ ਯੋਗ ਸਥਾਨ ਬਣਾਇਆ ਅਤੇ ਵਿਸ਼ੇਸ਼ ਮਾਣ ਸਨਮਾਣ ਪ੍ਰਾਪਤ ਕੀਤਾ। ਪੰਜਾਬ-ਦੇ -ਸੁਪ੍ਰਸਿੱਧ ਅਤੇ ਪੰਜਾਬ ਘਰਾਣੇ ਦੇ ਮਹਾਨ ਤਬਲਾ ਵਾਦਕ ਹੋਏ ਹਨ। ਉਸਤਾਦ ਅੱਲਾ ਰੱਖਾ ਖਾਂ ਸਾਹਿਬ। ਇਨ੍ਹਾਂ ਦੇ ਸ਼ਿਸ਼ ਸਨ ਮਹਾਰਾਸ਼ਟਰ ਤੋਂ ਗੁਰੂਨਾਥ ਇੰਗਲੇ, ਲੇਰੁਰਕਰ, ਕਲਕੱਤੇ ਦੇ ਸ਼ੰਕਰ ਚੈਟਰਜੀ ਹਰੀਦਾਸ ਮਨੀ/ਅਤੇ ਇਨ੍ਹਾਂ ਦੇ ਹੀ (ਅੱਲਾ ਰੱਖਾਂ ਖਾਂ) ਦੇ ਸਪੁੱਤਰ ਜ਼ਾਕਿਰ ਹੁਸੈਨ, ਆਦਿਕ।

ਜ਼ਾਕਿਰ ਹੁਸੈਨ ਦਾ ਜਨਮ 9 ਮਾਰਚ 1952 ਈ. ਨੂੰ ਬੰਬਈ ਵਿਚ ਹੋਇਆ। ਆਪ ਘਰ ਵਿਚ ਬਾਕੀ ਭੈਣ ਭਰਾਵਾਂ ਤੋਂ ਵੱਡੇ ਸਨ, ਛੋਟੀ ਉਮਰੇ ਹੀ ਤਬਲੇ ਦੀ ਕਾਫੀ ਜ਼ਿਆਦਾ ਲਗਨ ਲੱਗ ਗਈ ਸੀ। ਇਹ ਕਲਾਕਾਰ ਲੈਅਮਯ ਸੰਗੀਤ ਦੇ ਹੀ ਵਾਤਾਵਰਨ ਵਿਚ ਪਲਿਆ। ਪੰਜ ਸਾਲ ਦੀ ਉਮਰ ਵਿਚ ਹੀ ਤਬਲੇ ਦੀ ਸਿੱਖਿਆ ਆਰੰਭ ਕਰ ਦਿੱਤੀ, ਜ਼ਾਕਿਰ ਹੁਸੈਨ ਦੀ ਖੇਡ ਹੀ ਤਬਲਾ ਸੀ। ਹਰ ਵੇਲੇ ਤਬਲੇ ਦੇ ਕੋਲ ਬੈਠੇ ਰਹਿਣਾ ਪੁਠੇ ਸਿੱਧੇ ਹੱਥ ਮਾਰੀ ਜਾਣਾ ਇਕ ਸ਼ੌਂਕ ਹੀ ਲੱਗ ਗਿਆ। ਪੜਾਈ ਦੇ ਨਾਲ ਨਾਲ ਤਬਲੇ ਦੀ ਵੀ ਤਿਆਰੀ ਕਰਦਾ ਰਿਹਾ।

ਜ਼ਾਕਿਰ ਹੁਸੈਨ ਦੇ ਦੋ ਛੋਟੇ ਭਾਈ ਹਨ ਫਾਜ਼ਲ ਅਤੇ ਤੌਫੀਕ ਇਹ ਵੀ ਤਬਲੇ ਦੀ ਸਿੱਖਿਆ ਲੈ ਰਹੇ ਹਨ।

ਜ਼ਾਕਿਰ ਹੁਸੈਨ ਦਾ ਇਹ ਮੰਨਣਾ ਹੈ ਕਿ ਇਹ ਸਾਰੀ (ਤਬਲਾ ਵਾਦਨ) ਦੀ ਸਿੱਖਿਆ ਉਸ ਨੂੰ ਮਹਾਨ ਕਲਾਕਾਰਾਂ ਨੇ ਹੀ ਸਿਖਾਈ ਹੈ। ਉਸਤਾਦ ਅੱਲਾ ਰੱਖਾ ਖਾਂ ਸਾਹਿਬ ਨੇ ਜ਼ਾਕਿਰ ਹੁਸੈਨ ਵੱਲ ਕੋਈ ਬਹੁਤ ਖਾਸ ਖਿਆਲ ਨਹੀਂ ਸੀ ਦਿੱਤਾ। ਬਾਕੀ ਸ਼ਿਸ਼ਾ ਵਾਂਗ ਹੀ ਇਸ ਨੂੰ ਵੀ ਤਬਲਾ ਵਾਦਨ ਦੀ ਸਿੱਖਿਆ ਦੇਂਦੇ ਸਨ।

ਜ਼ਾਕਿਰ ਹੁਸੈਨ ਜ਼ਿਆਦਾ ਕਰਕੇ ਪਿਤਾ (ਉਸਤਾਦ ਅੱਲਾ ਰੱਖਾ ਖਾਂ) ਪਾਸੋਂ ਤਬਲਾ ਸੁਣ ਕੇ ਹੀ ਸਿੱਖਿਆ ਹੈ।

ਅੱਜ ਕੱਲ ਜ਼ਾਕਿਰ ਹੁਸੈਨ ਦਾ ਨਾਮ ਤਬਲਾ ਵਾਦਕਾਂ ਵਿਚ ਮੂਹਰਲੇ ਸਥਾਨ ਤੇ ਆਉਂਦਾ ਹੈ, ਬੱਚਾ ਬੱਚਾ ਜ਼ਾਕਿਰ ਹੁਸੈਨ ਦੇ ਨਾਮ ਤੋਂ ਵਾਕਿਫ਼ ਹੈ ਗੱਲ ਕੀ, ਇਕ ਤਬਲਾ ਵਾਦਕ ਦੂਜੇ ਨੂੰ ਇਹ ਕਹਿੰਦਾ ਆਮ ਸੁਣਿਆ ਜਾਂਦਾ ਹੈ ਕਿ "ਤੂੰ ਕਿਹੜਾ ਜ਼ਾਕਿਰ ਹੁਸੈਨ ਏ।"

ਇਥੋਂ ਇਹ ਸਪੱਸ਼ਟ ਹੁੰਦਾ ਹੈ ਕਿ ਉਨ੍ਹਾਂ ਨੇ ਤਬਲੇ ਦੀ ਇੰਨੀ ਤਿਆਰੀ ਕੀਤੀ ਹੋਵੇਗੀ ਕਿ ਉਨ੍ਹਾਂ ਦਾ ਨਾਮ ਸੂਰਜ ਵਾਂਗ ਹੁਣ ਹੀ ਚਮਕ ਰਿਹਾ ਹੈ।

ਜ਼ਾਕਿਰ ਹੁਸੈਨ ਨੇ ਦੇਸ਼ ਭਰ ਦੇ ਵਿਭਿੰਨ ਕਲਾਕਾਰਾਂ ਨਾਲ ਤਬਲੇ ਦੀ ਸੰਗਤ ਕੀਤੀ ਹੈ, ਇਸ ਤੋਂ ਇਲਾਵਾ ਇਸ ਨਵੇਂ ਕਲਾਕਾਰ ਜਿਵੇਂ ਮਹਾਂਵਿਸ਼ਨੂੰ, ਜੋਨ ਮੈਕੋਗਲਿਨ, ਜਾਰਜ ਹੈਰੀਸਨ, ਜੋਨ ਗਾਰਡੀ ਆਦਿ ਕਲਾਕਾਰਾਂ ਦੀ ਸੰਗਤ ਕਰਕੇ ਇਹ ਝੂਠ ਸਿੱਧ ਕਰ ਦਿੱਤਾ ਹੈ ਕਿ ਪੱਛਮੀ ਅਤੇ ਪੂਰਵ ਦੇ ਕਲਾਕਾਰ ਆਪਸ ਵਿਚ ਮਿਲ ਨਹੀਂ ਸਕਦੇ । ਜ਼ਾਕਿਰ ਹੁਸੈਨ ਤਬਲਾ ਵਜਾਂਦੇ ਸਮੇਂ ਇਕ ਖਾਸ ਮੁਦਰਾ ਵਿਚ ਹੁੰਦਾ ਹੈ, ਉਸ ਦਾ ਤਬਲਾ ਵਾਦਨ, ਜਿਸ ਨੂੰ ਤਬਲੇ ਦੀ ਕੋਈ ਸੋਝੀ ਨਹੀਂ ਉਹ ਵੀ ਬੜੇ ਸ਼ੌਕ ਨਾਲ ਟੀ. ਵੀ. ਤੇ ਜਾਂ ਮਹਿਫਲ ਦੇ ਪ੍ਰੋਗਰਾਮ ਵਿਚ ਸੁਣਨ ਲਈ ਜਾਂਦਾ ਹੈ।

ਜ਼ਾਕਿਰ ਹੁਸੈਨ ਨੇ ਉਸਤਾਦ, ਪਿਤਾ ਅੱਲਾ ਰੱਖਾ ਖਾ ਸਾਹਿਬ, ਪੰਡਿਤ ਰਵੀ ਸ਼ੰਕਰ ਅਤੇ ਉਸਤਾਦ ਅਲੀ ਅਕਬਰ ਪਾਸੋਂ ਤਬਲੇ ਦੀ ਸਿੱਖਿਆ ਪ੍ਰਾਪਤ ਕੀਤੀ ਅੱਜ ਕੱਲ ਵੀ ਇਹ ਤਬਲਾ ਵਾਦਨ ਦੀ ਸਿੱਖਿਆ ਲੈ ਰਿਹਾ ਹੈ।

ਜ਼ਾਕਿਰ ਹੁਸੈਨ ਆਸਟ੍ਰੇਲੀਆ ਅਤੇ ਯੂਰਪ ਦੇਸ਼ਾਂ ਦੀ ਯਾਤਰਾ ਕਰ ਚੁੱਕਾ ਹੈ। ਅੱਜ ਕੱਲ ਕੈਲਿਫੋਰਨੀਆਂ (ਅਮਰੀਕਾ) ਵਿਚ ਅਲੀ ਅਕਬਰ ਕਾਲਜ਼ ਆਫ ਮਿਊਜ਼ਿਕ ਨਾਲ ਜੁੜਿਆ ਹੋਇਆ ਹੈ। ਇਸ ਤੋਂ ਇਲਾਵਾ ਇਹ ਨੌਜਵਾਨ ਤਬਲਾ ਵਾਦਕ ਕਈ ਦੇਸ਼ਾ ਵਿਦੇਸ਼ਾਂ ਵਿਚ ਭਾਸ਼ਣ ਪ੍ਰਦਰਸ਼ਨ ਪ੍ਰੋਗਰਾਮ ਵੀ ਕਰ ਚੁੱਕਾ ਹੈ।

ਸੁਣਨ ਵਿਚ ਆਇਆ ਹੈ ਕਿ ਜ਼ਾਕਿਰ ਹੁਸੈਨ ਆਪਣਾ ਰਿਆਜ਼ ਕਰਦੇ ਸਮੇਂ ਇਹ ਖਿਆਲ ਨਹੀਂ ਰਖਦਾ ਕਿ ਬਾਹਰ ਦਿਨ ਹੈ ਜਾਂ ਰਾਤ, ਖਾਧਾ ਪੀਤਾ ਹੈ ਨਹੀਂ, ਆਇਆ ਗਇਆ ਕੌਣ ਹੈ ਆਦਿ।

ਜਦ ਉਹ ਪੂਰੇ ਵਜ਼ੂਦ ਵਿਚ ਆ ਕੇ ਤਬਲਾ ਵਾਦਨ ਦਾ ਪ੍ਰਦਰਸ਼ਨ ਕਰਦੇ ਹਨ ਤਾਂ ਇਕ ਵਾਰ ਤਾਂ ਸਨਸਨੀ ਫੈਲਾ ਦਿੰਦੇ ਹਨ। ਆਮ ਕਰਕੇ ਇਹ ਵੀ ਸੁਣਨ ਵਿਚ ਆਉਂਦਾ ਹੈ ਕਿ ਜਿਸ ਕਲਾਕਾਰ ਨਾਲ ਜ਼ਾਕਿਰ ਹੁਸੈਨ ਤਬਲੇ ਦੀ ਸੰਗਤ ਕਰ ਜਾਂਦਾ ਹੈ ਉਹ ਕਲਾਕਾਰ ਆਪਣੇ ਧਨ ਭਾਗ ਸਮਝਦਾ ਹੈ ਤੇ ਆਪਣੀ ਹੋਂਦ ਦਾ ਪ੍ਰਗਟਾਵਾ ਕਰਦਾ ਹੈ।

ਦੇਸ਼ ਵਿਦੇਸ਼ ਵਿਚ ਹੋਣ ਵਾਲੇ ਵਿਸ਼ਾਲ ਸੰਗੀਤ ਸੰਮੇਲਨਾਂ ਅਤੇ ਅਕਾਸ਼ ਬਾਣੀ ਦੇ ਵੱਖ ਵੱਖ ਕੇਂਦਰਾਂ ਤੋਂ ਹੋਣ ਵਾਲੇ ਪ੍ਰਸਾਰਨ ਵਿਚ ਵੀ ਤਬਲੇ ਦੀ ਸੰਗਤ ਦਾ ਪ੍ਰੋਗਰਾਮ ਦੇ ਚੁੱਕਾ ਹੈ। ਉਸ ਨੂੰ ਕਈ ਮ੍ਰਾਣਸਨਮਾਣ ਮਿਲੇ ਹਨ। ਆਸ ਹੈ ਕਿ ਉਹ ਨੌਜਵਾਨ ਕਲਾਕਾਰ, ਪੰਜਾਬ ਘਰਾਣੇ ਦਾ ਜਿਥੇ ਨਾਮ ਉਚਾ ਕਰੇਗਾ ਉਥੇ ਤਬਲਾ ਵਾਦਨ ਦੀ ਮਹਾਨ ਵਿਰਾਸਤ ਨੂੰ ਵੀ ਸਾਂਭ ਕੇ ਰੱਖੇਗਾ। ਆਉਣ ਵਾਲੇ ਸਮੇਂ ਵਿਚ ਜ਼ਾਕਿਰ ਹੁਸੈਨ ਇਕ ਉਸਤਾਦ ਦੇ ਰੂਪ ਵਿਚ ਵਿਚਰੇਗਾ। ਲੋਕ ਕਹਾਣੀਆਂ ਪਾਣਗੇ ਕਿ ਕੋਈ ਜ਼ਾਕਿਰ ਹੁਸੈਨ ਨਾਮ ਦਾ ਆਦਮੀ ਹੁੰਦਾ ਸੀ।

# ਤਾਲ ਪ੍ਰੀਚੈ

## ☐ ਏਕ ਤਾਲ ☐

ਇਸ ਤਾਲ ਨੂੰ ਭਾਰਤੀ ਸੰਗੀਤ ਵਿਚ ਗਾਇਕ ਵੱਡੇ ਖਿਆਲ ਦੀ ਸੰਗਤ ਦਾ ਤਾਲ ਮੰਨਦੇ ਹਨ, ਇਹ ਤਬਲੇ ਤੇ ਵਜਾਏ ਜਾਣ ਵਾਲੇ ਪ੍ਰਚਲਿਤ ਤਾਲਾਂ ਦੀ ਲੜੀ ਵਿਚ ਬਹੁਤ ਹੀ ਹਰਮਨ ਅਤੇ ਪ੍ਰਸਿੱਧ ਤਾਲ ਹੈ। ਇਸ ਦੀ ਪ੍ਰਸਿੱਧੀ ਜ਼ਿਆਦਾ ਕਰਕੇ ਖਿਆਲ ਗਾਇਕੀ ਨਾਲ ਹੋਈ ਹੈ, ਇਸ ਤਾਲ ਵਿਚ ਵਧੇਰੇ ਕਰਕੇ ਵਿਲੰਬਿਤ ਖਿਆਲ ਹੀ ਗਾਏ ਜਾਂਦੇ ਹਨ ਪਰ ਨਾਲ ਹੀ ਤਰਾਨਾਂ ਆਦਿ ਗਾਇਨ ਸ਼ੈਲੀਆਂ ਨਾਲ ਇਸ ਦਾ ਬਾਖੂਬੀ ਪ੍ਰਯੋਗ ਕੀਤਾ ਜਾਂਦਾ ਹੈ। ਇਹ ਸੋਲੋ ਵਾਦਨ ਲਈ ਵੀ ਬਹੁਤ ਹੀ ਉਪਯੁਕਤ ਤਾਲ ਹੈ। ਸੋਲੋ ਵਾਦਨ ਸਮੇਂ ਉਠਾਨ, ਪੇਸ਼ਕਾਰ ਕਾਇਦੇ, ਪਲਟੇ, ਟੁਕੜੇ, ਪਰਨ, ਰੇਲਾ ਆਦਿ ਵਜਾ ਕੇ ਇਕ ਤਰ੍ਹਾਂ ਨਾਲ ਸਨਸਨੀ ਫੈਲਾਈ ਜਾਂਦੀ ਹੈ। ਇਸ ਤਾਲ ਨੂੰ ਜਦੋਂ ਤਬਲਾ ਵਾਦਕ ਤਬਲੇ ਤੇ ਪੇਸ਼ ਕਰਦਾ ਹੈ ਤਾਂ ਇੰਜ ਮਹਿਸੂਸ ਹੁੰਦਾ ਹੈ ਕਿ ਤਬਲਾ ਵਾਦਕ ਦਾ ਬਹੁਤ ਹੀ ਜ਼ੋਰ ਲੱਗ ਰਿਹਾ ਹੁੰਦਾ ਹੈ ਵਾਸਤਵ ਇੰਜ ਨਹੀਂ ਹੁੰਦਾ।

ਮੱਧ ਲੈਅ ਵਿਚ ਖਿਆਲ ਅਤੇ ਸੁਤੰਤਰ ਵਾਦਨ ਇਸ ਵਿਚ ਇਹ ਬਹੁਤ ਹੀ ਪ੍ਰਭਾਵਸ਼ਾਲੀ ਰੰਗ ਦਿੰਦਾ ਹੈ। ਇਸ ਤਾਲ ਨੂੰ ਯੱਕਾ ਤਾਲ ਜਾਂ ਇਕ ਤਾਲ ਨਾਲ ਵੀ ਸੰਬੋਧਨ ਕੀਤਾ ਜਾਂਦਾ ਹੈ। ਏਕ ਤਾਲ 12 ਮਾਤਰਾਂ ਦਾ ਤਾਲ ਹੈ ਇਸ ਦੇ ਦੋ ਦੋ ਮਾਤਰਾਂ ਦੇ ਛੇ ਵਿਭਾਗ ਹੁੰਦੇ ਹਨ। ਪਹਿਲੀ ਪੰਜਵੀਂ ਨੌਵੀਂ ਅਤੇ ਗਿਆਰਵੀਂ ਮਾਤਰਾ ਤੇ ਕ੍ਰਮ ਵਾਰ ਪਹਿਲੀ ਦੂਸਰੀ, ਤੀਸਰੀ ਅਤੇ ਚੌਥੀ ਤਾਲੀ ਦਰਸਾਈ ਜਾਂਦੀ ਹੈ। ਤੀਜੀ ਅਤੇ ਸੱਤਵੀਂ ਮਾਤਰਾ ਤੇ ਖਾਲੀ ਹੁੰਦੀ ਹੈ। ਪ੍ਰੰਪਰਾਗਤ ਰੀਤੀ ਅਨੁਸਾਰ ਗੁਰੂ ਘਰਾਂ ਵਿਚ 'ਆਸਾ ਕੀ ਵਾਰ' ਦਾ ਪਹਿਲਾ ਅਤੇ ਅਖੀਰਲਾ ਛੰਤ ਇਸੇ ਹੀ ਤਾਲ ਵਿਚ ਗਾਇਨ ਕੀਤਾ ਜਾਂਦਾ ਹੈ। ਕਈ ਇਸ ਤਾਲ ਨੂੰ ਬੀਰਰਸੀ ਤਾਲ ਜਾਂ ਜੋਸ਼ ਦੇਣ ਵਾਲਾ ਤਾਲ ਵੀ ਕਹਿੰਦੇ ਹਨ। ਪੜਤਾਲ ਗਾਇਨ ਸ਼ੈਲੀ ਵਿਚ ਇਸ ਤਾਲ ਦਾ ਪ੍ਰਯੋਗ ਬਾਖ਼ੂਬੀ ਢੰਗ ਨਾਲ ਕੀਤਾ ਜਾਂਦਾ ਹੈ। ਇਸ ਤਾਲ ਤੋਂ ਬਿਨਾਂ ਪੜਤਾਲ ਗਾਇਨ ਸ਼ੈਲੀ ਬਹੁਤ ਰੰਗ ਨਹੀਂ ਜਮਾ ਸਕਦੀ। ਮਧਕਾਲੀ ਗਾਇਕ ਸਾਰੇ ਹੀ ਆਪਣੇ ਗਲੇ ਦੀ ਤਿਆਰੀ ਦਾ ਪ੍ਰਗਟਾਵਾ ਇਸੇ ਹੀ ਤਾਲ ਵਿਚ ਕਰਕੇ ਸਰੋਤਿਆਂ ਨੂੰ ਕੀਲ ਕੇ ਰੱਖ ਦਿੰਦੇ ਹਨ। ਇਸ ਤਾਲ ਦਾ ਪੂਰਾ ਪ੍ਰੀਚੈ ਇਸ ਪ੍ਰਕਾਰ ਹੈ।

| | | |
|---|---|---|
| ਤਾਲ | : | ਏਕਤਾਲ |
| ਮਾਤਰਾਂ | : | ਬਾਰਾਂ (12) |
| ਵਿਭਾਗ | : | ਛੇ (6) |
| ਤਾਲੀ | : | ਇਕ, ਪੰਜ, ਨੌਂ, ਗਿਆਰਾਂ (1, 5, 9, 11) |
| ਖਾਲੀ | : | ਤਿੰਨ, ਸੱਤ (3, 7) |

## ਏਕ ਤਾਲ (ਠੇਕਾ)

| ਮਾਤ੍ਰਾਂ | 1 | 2 | 3 | 4 | 5 | 6 | 7 | ੮ | 9 | 10 | 11 | 12 |
|---|---|---|---|---|---|---|---|---|---|---|---|---|
| ਬੋਲ | ਧਿੰ | ਧਿੰ | ਧਾਗੇ | ਤ੍ਰਿਕਟ | ਤੂੰ | ਨਾ | ਕੱ | ਤਾ | ਧਾਗੇ | ਤ੍ਰਿਕਟ | ਧਿੰ | ਨਾ |
| ਤਾਲ ਚਿੰਨ੍ਹ | × | | 0 | | 2 | | 0 | | 3 | | 4 | |
| ਬੋਲ ਦੁੱਗਣ | ਧਿੰਧਿੰ | ਧਾਗੇ ਤ੍ਰਿਕਟ | ਤੂੰਨਾ | ਕੱਤਾ | ਧਾਗੇ ਤ੍ਰਿਕਟ | ਧਿੰਨਾ | ਧਿੰਧਿੰ | ਧਾਗੇ ਤ੍ਰਿਕਟ | ਤੂੰਨਾ | ਕੱਤਾ | ਧਾਗੇ ਤ੍ਰਿਕਟ | ਧਿੰਨਾ |

## ਏਕ ਤਾਲ ਦਾ ਦੂਜਾ ਠੇਕਾ

| ਮਾਤ੍ਰਾਂ | 1 | 2 | 3 | 4 | 5 | 6 | 7 | ੮ | 9 | 10 | 11 | 12 |
|---|---|---|---|---|---|---|---|---|---|---|---|---|
| ਬੋਲ | ਧੀ | ਧੀ | ਧਾਗੇ | ਤ੍ਰਿਕ | ਤੂੰ | ਨਾ | ਕ | ਤਾ | ਧੀ | ਤ੍ਰਿਕ | ਧੀ | ਨਾ |
| ਤਾਲ ਚਿੰਨ੍ਹ | × | | 0 | | 2 | | 0 | | 3 | | 4 | |
| ਦੁੱਗਣ | ਧੀਧੀ | ਧਾਗੇ ਤ੍ਰਿਕ | ਤੂੰਨਾ | ਕਤਾ | ਧੀਤ੍ਰਿਕ | ਧੀਨਾ | ਧੀਧੀ | ਧਾਗੇ ਤ੍ਰਿਕ | ਤੂੰਨਾ | ਕਤਾ | ਧੀਤ੍ਰਿਕ | ਧੀਨਾ |

ਪ੍ਰੰਪਰਾਗਤ ਰੀਤੀ ਅਨੁਸਾਰ ਪੁਰਤਨ ਕੀਰਤਨੀਏਂ ਸਿੰਘ ਗੁਰੂ ਘਰਾਂ ਵਿਚ ਸ਼ਬਦ ਚੌਕੀ ਆਰੰਭ ਕਰਨ ਵੇਲੇ ਸਭ ਤੋਂ ਪਹਿਲਾਂ ਬਿਲੰਬਿਤ ਏਕ ਤਾਲ ਵਿਚ ਬੰਦਨਾ ਕਰਿਆ ਕਰਦੇ ਸਨ ਜਿਸ ਨੂੰ ਗੁਰਮਤਿ ਸੰਗੀਤ ਵਿਚ ਮੰਗਲਾ ਚਰਣ ਕਿਹਾ ਜਾਂਦਾ ਹੈ। ਮੰਗਲਾਚਰਣ ਵਿਚ ਕੀਰਤਨੀਏਂ ਸਿੰਘ ਬੜੇ ਰੌਚਕ ਢੰਗ ਨਾਲ ਬਿਲੰਬਿਤ ਲੈਅ ਵਿਚ ਅਥਵਾ ਅਹਿਸਤਾ ਅਹਿਸਤਾ ਪ੍ਰਭੂ ਮਿਲਾਪ ਲਈ ਜੋਦੜੀ ਬੇਨਤੀ ਕਰਿਆ ਕਰਦੇ ਸਨ, ਅੱਜ ਕੱਲ ਵੀ ਕਈ ਰਾਗੀ ਸਿੰਘ ਬਿਲੰਬਿਤ ਲੈਅ ਵਿਚ ਅਥਵਾ ਬਿਲੰਬਿਤ ਏਕ ਤਾਲ ਵਿਚ ਬੰਦਨਾ ਕਰਦੇ ਹਨ। ਏਕ ਤਾਲ ਦਾ ਬਿਲੰਬਿਤ ਰੂਪ ਇਸ ਪ੍ਰਕਾਰ ਹੈ :-

## ਬਿੰਲਬਿਤ ਏਕ ਤਾਲ 1/4

| | | | | | | |
|---|---|---|---|---|---|---|
| ਮਾਤ੍ਰਾਂ | 1 | | 2 | | 3 10 | |
| ਬੋਲ | ਧੀ S | S S | ਧਿੰ S | S S | ਧਾ S | ਗੇ S |
| ਤਾਲ ਚਿੰਨ੍ਹ | × | | | | 0 | |
| ਮਾਤ੍ਰਾਂ | 4 | | 5 | | 6 | |
| ਬੋਲ | ਤਿ ਟ | ਕਿ ਟ | ਤੂੰ S | S S | ਨਾ S | S S |
| ਤਾਲ ਚਿੰਨ੍ਹ | | | 2 | | | |
| ਮਾਤ੍ਰਾਂ | 7 | | 8 | | 9 | |
| ਬੋਲ | ਕੱ S | S S | ਤਾ S | S S | ਧਾ S | ਗੇ S |
| ਤਾਲ ਚਿੰਨ੍ਹ | 0 | | | | 3 | |
| ਮਾਤ੍ਰਾਂ | 10 | | 11 | | 12 | |
| ਬੋਲ | ਤਿ ਟ | ਕਿ ਟ | ਧਿ S | S S | ਨਾ S | S S |
| ਤਾਲ ਚਿੰਨ੍ਹ | | | 6 | | | |

# ਚਾਰ ਤਾਲ

ਚਾਰਤਾਲ ਨੂੰ ਜ਼ਿਆਦਾ ਕਰਕੇ ਵੱਡੇ ਖਿਆਲ ਦੀ ਸੰਗਤ ਦਾ ਤਾਲ ਮੰਨਿਆ ਜਾਂਦਾ ਹੈ। ਤਬਲੇ ਤੇ ਵਜਾਈਆਂ ਜਾਣ ਵਾਲੀਆਂ ਸੁਪ੍ਰਸਿੱਧ ਤਾਲਾਂ ਦੀ ਲੜੀ ਵਿਚ ਇਹ ਇਕ ਮਹੱਤਵਪੂਰਨ ਤਾਲ ਹੈ। ਚਾਰ ਤਾਲ ਨੂੰ ਚੌ ਤਾਲ ਨਾਮ ਨਾਲ ਵੀ ਜਾਣਿਆ ਜਾਂਦਾ ਹੈ, ਇਹ ਪਖਾਵਜ਼ ਦਾ ਮੁੱਖ ਤਾਲ ਸਵੀਕਾਰਿਆ ਗਿਆ ਹੈ। ਇਸ ਦੇ ਬੋਲ ਤਬਲੇ ਦੇ ਬੋਲਾਂ ਵਾਂਗ ਬੰਦ ਨਹੀਂ ਥਾਪ ਜਾਂ ਖੁੱਲ੍ਹੇ ਹੱਥਾਂ ਨਾਲ ਸਿੰਗਾਰਿਆ ਹੋਇਆ ਅਤੇ ਅੱਸ ਭਰਪੂਰ ਤਾਲ ਹੈ। ਪ੍ਰਾਚੀਨ ਕਾਲ ਵਿਚ ਇਹ ਧਰੁਪਦ ਗਾਇਨ ਸ਼ੈਲੀ ਦਾ ਮੁੱਖ ਤਾਲ ਸੀ। ਇਸ ਤਾਲ ਵਿਚ ਸੁਤੰਤਰ ਵਾਦਨ ਵੀ ਕੀਤਾ ਜਾਂਦਾ ਹੈ। ਇਸ ਤਾਲ ਦੀ ਲੈਅ ਆਮ ਕਰਕੇ ਵਜਾਉਂਦੇ ਸਮੇਂ ਧੀਮੀ ਗਤੀ ਭਾਵ ਬਿਲਵਿੰਤ ਹੀ ਹੁੰਦੀ ਹੈ। ਪਰੰਤੂ ਕਦੀ ਕਦੀ ਮੱਧ ਲੈਅ ਵਿਚ ਵੀ ਇਸ ਦ ਪ੍ਰਯੋਗ ਕੀਤਾ ਜਾਂਦਾ ਹੈ, ਦਰੁੱਤ ਲੈਅ ਵਿਚ ਇਸ ਤਾਲ ਨੂੰ ਕਦੀ ਵੀ ਨਹੀਂ ਵਜਾਇਆ ਜਾਂਦਾ। ਲੈਅ ਦੇ ਆਧਾਰ ਤੇ ਚਾਰ ਤਾਲ ਗੰਭੀਰ ਪ੍ਰਾਕਿਰਤੀ ਦਾ ਤਾਲ ਹੈ ਚਾਰ ਤਾਲ ਵਿਚ ਪਰਨ, ਰੇਲਾ, ਚਕਰਦਾਰ ਪਰਨ ਆਦਿ ਬਾਖੂਬੀ ਢੰਗ ਨਾਲ ਵਜਾ ਕੇ ਪੇਸ਼ ਕੀਤੇ ਜਾਂਦੇ ਹਨ। ਪੜਤਾਲ ਗਾਇਕੀ ਵਿਚ ਇਸ ਤਾਲ ਦਾ ਪ੍ਰਯੋਗ ਬਹੁਤਾ ਕਰਕੇ ਸਥਾਈ ਅੰਤਰੇ ਵਿਚ ਕੀਤਾ ਜਾਂਦਾ ਹੈ। ਇਸ ਤਾਲ ਦੀਆਂ ਏਕ ਤਾਲ ਸਮਾਨ ਬਾਰਾਂ ਮਾਤਰਾ ਹੁੰਦੀਆਂ ਹਨ ਅਤੇ ਏਕ ਤਾਲ ਵਾਂਗ ਹੀ ਵਿਭਾਗ ਹੁੰਦੇ ਹਨ ਇਥੋਂ ਤਕ ਕਿ ਤਾਲੀ ਖਾਲੀ ਵੀ ਇਕ ਸਮਾਨ ਹੀ ਹੁੰਦੀ ਹੈ।

ਇਸ ਤਾਲ ਦਾ ਪੂਰਾ ਪ੍ਰੀਚੈ ਇਸ ਪ੍ਰਕਾਰ ਹੈ :-

ਤਾਲ : ਚਾਰ ਤਾਲ

ਮਾਤਰਾ : ਬਾਰਾਂ (12)

ਵਿਭਾਗ : ਛੇ (6)

ਤਾਲੀ : ਇਕ, ਪੰਜ, ਨੌਂ, ਗਿਆਰਾਂ (1, 5, 9, 11)

ਖਾਲੀ : ਤਿੰਨ, ਸੱਤ (3, 7)

ਚਾਰ ਤਾਲ (ਚੌਤਾਲ)

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|---|
| ਬੋਲ ਇਕ ਗੁਣ | ਧਾ | ਧਾ | ਦਿੰ | ਤਾ | ਕਿਟ | ਧਾ | ਦਿੰ | ਤਾ | ਤਿਟ | ਕਤ | ਗਦੀ | ਗਿਨ |
| ਤਾਲ ਚਿੰਨ੍ਹ | × | | 0 | | 2 | | 0 | | 3 | | 4 | |
| ਦੁੱਗਣ | ਧਾਧਾ | ਦਿੰਤਾ | ਕਿਟਧਾ | ਦਿੰਤਾ | ਤਿਟਕਤ | ਗਦੀਗਿਨ | ਧਾਧਾ | ਦਿੰਤਾ | ਕਿਟਧਾ | ਦਿੰਤਾ | ਤਿਟਕਤ | ਗਦੀਗਿਨ |



# ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ

ਵਲੋਂ ਚਲਾਏ ਜਾ ਰਹੇ

## ਧਰਮ ਪ੍ਰਚਾਰ ਪ੍ਰਾਜੈਕਟ

**(ੳ) ਦੋ ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ :** ਜਿਸ ਵਿਚ ਹਜ਼ਾਰਾਂ ਨੌਜੁਆਨ ਸਿੱਖ ਵੀਰ ਤੇ ਭੈਣਾਂ ਦਾਖ਼ਲਾ ਲੈ ਕੇ ਘਰ ਬੈਠੇ ਬਿਠਾਏ ਸਿੱਖ ਧਰਮ ਦੀ ਸਹੀ ਤੇ ਪੂਰੀ ਜਾਣਕਾਰੀ ਪ੍ਰਾਪਤ ਕਰਕੇ ਨਿਸ਼ਕਾਮ ਸਿੱਖ ਮਿਸ਼ਨਰੀ ਤਿਆਰ ਹੋ ਰਹੇ ਹਨ। ਪ੍ਰਾਸਪੈਕਟ 7 ਰੁ: ਦੀਆਂ ਡਾਕ ਟਿਕਟਾਂ ਭੇਜ ਕੇ ਕਾਲਜ ਦੇ ਪਤੇ ਤੋਂ ਮੰਗਵਾਉ ਜੀ।(ਦਾਖਲਾ ਫੀਸ ਕੇਵਲ 10 ਰੁ: ਅਤੇ ਹਰ ਤਿਮਾਹੀ ਦੀਆਂ ਪੁਸਤਕਾਂ ਦੀ ਭੇਟਾ ਕੇਵਲ 50 ਰੁ: ਹੈ)

**(ਅ) ਸਿੱਖ ਫੁਲਵਾੜੀ ਮਾਸਿਕ ਮੈਗਜ਼ੀਨ :** ਜੋ ਪੰਜਾਬੀ ਤੇ ਹਿੰਦੀ ਵਿਚ 70 ਹਜ਼ਾਰ ਦੀ ਗਿਣਤੀ ਵਿਚ ਛਪ ਰਿਹਾ ਹੈ ਤੇ ਜਿਸ ਰਾਹੀਂ ਘਰ-ਘਰ ਵਿਚ ਗੁਰਬਾਣੀ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਦਾ ਸੰਦੇਸ਼ ਪੁੱਜ ਰਿਹਾ ਹੈ। ਸਿੱਖ ਸੰਗਤਾਂ ਵਲੋਂ ਪੁੱਛੇ ਜਾਂਦੇ ਗੁਰਮਤਿ ਸਵਾਲਾਂ ਦੇ ਜਵਾਬ ਵੀ ਦਿੱਤੇ ਜਾਂਦੇ ਹਨ।

**(ੲ) ਪ੍ਰਮਾਣੀਕ ਧਾਰਮਿਕ ਲਿਟਰੇਚਰ :** ਸਿੱਖ ਸੰਗਤਾਂ ਨੂੰ ਫ੍ਰੀ ਅਤੇ ਲਾਗਤ ਮਾਤਰ ਕੀਮਤ ਤੇ ਪ੍ਰਮਾਣੀਕ ਖੋਜ ਭਰਪੂਰ ਧਾਰਮਿਕ ਲਿਟਰੇਚਰ ਦਿੱਤਾ ਜਾ ਰਿਹਾ ਹੈ। ਕਾਲਜ ਵਲੋਂ 300 ਦੇ ਲਗਭਗ ਸਿੱਖ ਧਰਮ ਦੇ ਹਰ ਪਹਿਲੂ ਤੇ ਧਾਰਮਿਕ ਪੁਸਤਕਾਂ ਤਿਆਰ ਕੀਤੀਆਂ ਜਾ ਚੁੱਕੀਆਂ ਹਨ।

**(ਸ) ਸਿੱਖ ਮਿਸ਼ਨਰੀ ਰੈਗੂਲਰ ਕਾਲਜ :** ਇਕਸਾਰ ਗੁਰਮਤਿ ਵਿਚਾਰਧਾਰਾ ਵਾਲੇ ਉੱਚੇ-ਸੁੱਚੇ ਜੀਵਨ ਵਾਲੇ ਮਿਆਰੀ ਧਰਮ-ਪ੍ਰਚਾਰਕ ਤਿਆਰ ਕਰਨ ਲਈ ਸ੍ਰੀ ਅਨੰਦਪੁਰ ਸਾਹਿਬ, ਭੌਰ ਸੈਦਾਂ (ਜ਼ਿਲ੍ਹਾ ਕੁਰੂਕਸ਼ੇਤਰ, ਹਰਿਆਣਾ), ਜਲੰਧਰ, ਬਰੇਲੀ (ਯੂ.ਪੀ.), ਜੰਮੂ ਅਤੇ

ਟਾਂਗਰਾ ਵਿਖੇ ਫੁਲ ਟਾਈਮ ਕਾਲਜ ਚੱਲ ਰਹੇ ਹਨ। ਪਟਿਆਲਾ ਵਿਚ ਗੁਰਮਤਿ ਸੰਗੀਤ ਅਕੈਡਮੀ ਚੱਲ ਰਹੀ ਹੈ।

**(ਹ) ਧਾਰਮਿਕ ਪ੍ਰੀਖਿਆ :** ਹਰ ਸਾਲ ਸਕੂਲਾਂ/ਕਾਲਜਾਂ ਦੇ ਬੱਚਿਆਂ ਦੀ ਧਾਰਮਿਕ ਪ੍ਰੀਖਿਆ ਲੈ ਕੇ ਲਗਭਗ 8,00,000 ਰੁਪਏ ਦੇ ਵਿਸ਼ੇਸ਼ ਇਨਾਮ ਦਿੱਤੇ ਜਾ ਰਹੇ ਹਨ। ਪ੍ਰੀਖਿਆ ਹਰ ਸਾਲ ਅਕਤੂਬਰ/ਨਵੰਬਰ ਦੇ ਮਹੀਨੇ ਵਿਚ ਹੁੰਦੀ ਹੈ। ਸਿਲੇਬਸ ਤੇ ਨਿਯਮ ਕਾਲਜ ਨੂੰ ਚਿੱਠੀ ਲਿਖ ਕੇ ਦੋ ਰੁਪਏ ਦੀਆਂ ਡਾਕ ਟਿਕਟਾਂ ਭੇਜ ਕੇ ਮੰਗਵਾਉ ਜੀ।

**(ਕ) ਫ਼੍ਰੀ ਲਿਟਰੇਚਰ ਰਾਹੀਂ ਪ੍ਰਚਾਰ :** ਸਿੱਖ ਸੰਗਤਾਂ ਦੇ ਸਹਿਯੋਗ ਨਾਲ ਸਿੱਖ ਧਰਮ ਦੇ ਕਿਸੇ ਨਾ ਕਿਸੇ ਪਹਿਲੂ ਤੇ ਹਰ ਮਹੀਨੇ 60000 ਦੇ ਲਗਭਗ ਫ੍ਰੀ ਲਿਟਰੇਚਰ ਸਿੱਖ ਸੰਗਤਾਂ ਵਿਚ ਵੰਡਿਆ ਜਾ ਰਿਹਾ ਹੈ। ਤੁਸੀਂ ਵੀ ਇਹ ਲਿਟਰੇਚਰ ਮੰਗਵਾ ਕੇ ਵੰਡ ਸਕਦੇ ਹੋ। ਇਸ ਫੰਡ ਵਿਚ ਆਪਣੀ ਕਿਰਤ ਦੇ ਦਸਵੰਧ ਦਾ ਕੁਝ ਨਾ ਕੁਝ ਹਿੱਸਾ ਜ਼ਰੂਰ ਪਾਉ ਜੀ।

**(ਖ) ਸਿੱਖ ਮਿਸ਼ਨਰੀ ਪਬਲਿਕ ਸਕੂਲ :** ਪੜ੍ਹਾਈ ਦੇ ਨਾਲ-ਨਾਲ ਧਾਰਮਿਕ ਵਿਦਿਆ ਦੇਣ ਲਈ ਸਲੇਮ ਟਾਬਰੀ, ਲੁਧਿਆਣਾ ਵਿਖੇ ਇਹ ਆਦਰਸ਼ਿਕ ਸਕੂਲ ਖੋਲ੍ਹਿਆ ਗਿਆ ਹੈ।

**(ਗ) ਬੱਚਿਆਂ ਤੇ ਨੌਜੁਆਨਾਂ ਲਈ ਵੱਖ-ਵੱਖ ਹਫ਼ਤਾਵਾਰੀ ਧਾਰਮਿਕ ਕਲਾਸਾਂ :** ਇਹਨਾਂ ਕਲਾਸਾਂ ਵਿਚ ਬੱਚਿਆਂ ਤੇ ਨੌਜੁਆਨਾਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ ਸਿਖਾਇਆ ਜਾਂਦਾ ਹੈ। ਸਿੱਖ ਇਤਿਹਾਸ ਤੇ ਸ਼ਿੱਖ ਸਭਿਆਚਾਰ ਦੀ ਭਰਪੂਰ ਜਾਣਕਾਰੀ ਦੇ ਕੇ ਉਹਨਾਂ ਨੂੰ ਆਪਣੇ ਅਮੀਰ ਵਿਰਸੇ ਨਾਲ ਜੋੜਿਆ ਜਾ ਰਿਹਾ ਹੈ। ਤੁਸੀਂ ਆਪਣੇ ਇਲਾਕੇ/ਕਾਲੋਨੀ ਵਿਚ ਲੱਗ ਰਹੀ ਬੱਚਿਆਂ ਦੀ ਫ੍ਰੀ ਹਫਤਾਵਾਰੀ ਧਾਰਮਿਕ ਕਲਾਸ ਵਿਚ ਬੱਚਿਆਂ ਨੂੰ ਭੇਜ ਕੇ ਲਾਭ ਉਠਾ ਸਕਦੇ ਹੋ।

**(ਘ) ਗੁਰਪੁਰਬ ਤੇ ਗੁਰਮਤਿ ਸਮਾਗਮ :** ਗੁਰਪੁਰਬ ਤੇ ਹੋਰ ਗੁਰਮਤਿ ਸਮਾਗਮਾਂ ਵਿਚ ਕਥਾ, ਕੀਰਤਨ ਤੇ ਲੈਕਚਰ ਦੀ ਸੇਵਾ ਕਾਲਜ ਵਲੋਂ ਤਿਆਰ 'ਸਿੱਖ ਮਿਸ਼ਨਰੀ' ਪੂਰੀ ਤਨ ਦੇਹੀ ਨਾਲ ਨਿਭਾਅ ਰਹੇ ਹਨ। ਤੁਸੀਂ ਘਰ ਵਿਚ ਜਾਂ ਗੁਰਦੁਆਰੇ ਵਿਚ ਕਿਸੇ ਵੀ ਪ੍ਰੋਗਰਾਮ ਸਮੇਂ ਇਹ ਸੇਵਾ ਕਾਲਜ ਪਾਸੋਂ ਪ੍ਰਾਪਤ ਕਰ ਸਕਦੇ ਹੋ।

**(ਙ) ਧਾਰਮਿਕ ਪੁਸਤਕਾਂ ਦੀ ਪ੍ਰਦਰਸ਼ਨੀ :** ਸਕੂਲਾਂ, ਕਾਲਜਾਂ, ਗੁਰਦੁਆਰਿਆਂ ਤੇ ਇਤਿਹਾਸਿਕ ਜੋੜ ਮੇਲਿਆਂ ਤੇ ਕਾਲਜ ਦੇ ਨਿਸ਼ਕਾਮ ਸਿੱਖ ਮਿਸ਼ਨਰੀ ਵੀਰ ਧਾਰਮਿਕ ਲਿਟਰੇਚਰ ਦੀ ਪ੍ਰਦਰਸ਼ਨੀ ਲਗਾ ਕੇ ਸਿੱਖ ਸੰਗਤਾਂ ਨੂੰ ਗੁਰੂ ਗ੍ਰੰਥ ਤੇ ਗੁਰੂ ਪੰਥ ਦੇ ਲੜ ਲਗਾ ਰਹੇ ਹਨ।

**(ਚ) ਗੁਰਬਾਣੀ ਦੇ ਵਿਸ਼ੇਸ਼ ਗੁਟਕੇ :** ਗੁਰਬਾਣੀ ਵਿਆਕਰਣ ਅਨੁਸਾਰ ਅਤੇ ਅਰਥਾਂ ਦੀ ਸੁਖੈਨ ਸੋਝੀ, ਯੋਗ ਥਾਵਾਂ ਤੇ ਬਿਸਰਾਮ ਦੇਣ ਲਈ ਖਾਲੀ ਥਾਂ ਛੱਡ ਕੇ, ਵਿਸ਼ੇਸ਼ ਗੁਟਕੇ ਨਿਤਨੇਮ ਅਤੇ ਸੁਖਮਨੀ ਸਾਹਿਬ ਦੇ ਵੱਖ-ਵੱਖ ਸਾਈਜ਼ ਵਿਚ ਤਿਆਰ ਕੀਤੇ ਗਏ ਹਨ ਜਿਹਨਾਂ ਤੋਂ ਪਾਠ ਕਰਨਾ ਸੌਖਾ ਹੈ ਤੇ ਛੇਤੀ ਹੀ ਅਰਥਾਂ ਦੀ ਸੋਝੀ ਹੋ ਜਾਂਦੀ ਹੈ। ਕਾਗਜ਼, ਛਪਾਈ ਤੇ ਜਿਲਦ ਵਧੀਆ ਪਰ ਕੀਮਤ ਲਾਗਤ ਮਾਤਰ ਰੱਖੀ ਗਈ ਹੈ। ਬੱਚਿਆਂ ਨੂੰ ਅਜਿਹੇ ਗੁਟਕਿਆਂ ਤੋਂ ਹੀ ਪਾਠ ਕਰਨ ਦਾ ਅਭਿਆਸ ਕਰਾਉ ਜੀ।

**(ਛ) ਅੰਮ੍ਰਿਤ ਸੰਚਾਰ ਤੇ ਗੁਰਮਤਿ ਸਮਾਗਮ :** ਵੱਖ-ਵੱਖ ਸਮੇਂ ਵੱਖੋ-ਵੱਖਰੀਆਂ ਕਲੋਨੀਆਂ ਵਿਖੇ ਗੁਰਮਤਿ ਸਮਾਗਮ ਤੇ ਅੰਮ੍ਰਿਤ ਸੰਚਾਰ ਕੀਤੇ ਜਾਂਦੇ ਹਨ ਤਾਂ ਕਿ ਸਮੁੱਚੀ ਕੌਮ ਨੂੰ ਅੰਮ੍ਰਿਤਧਾਰੀ ਬਣਾਇਆ ਜਾ ਸਕੇ।

**(ਜ) ਬੱਚਿਆਂ ਦੇ ਮੁਕਾਬਲੇ :** ਬੱਚਿਆਂ ਦੇ ਵਿਸ਼ੇਸ਼ ਕੀਰਤਨ, ਕਵਿਤਾਵਾਂ, ਕਵਿਜ਼ (ਧਾਰਮਿਕ ਪ੍ਰਸ਼ਨੋਤਰੀ) ਤੇ ਲੈਕਚਰ ਮੁਕਾਬਲੇ ਕਰਵਾ ਕੇ ਉਹਨਾਂ ਨੂੰ ਵਿਸ਼ੇਸ਼ ਇਨਾਮਾਂ ਤੇ ਪ੍ਰਮਾਣ ਪੱਤਰਾਂ ਨਾਲ ਸਨਮਾਨਿਆ ਜਾ ਰਿਹਾ ਹੈ।

**(ਝ) ਆਡਿਓ ਵੀਡੀਓ ਕੈਸਿਟਾਂ :** ਮੌਜੂਦਾ ਸਮੇਂ ਦੀ ਲੋੜ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ ਕਾਲਜ ਵਲੋਂ ਧਰਮ ਪ੍ਰਚਾਰ ਲਈ ਵੱਖ-ਵੱਖ ਵਿਸ਼ਿਆਂ ਤੇ ਸ਼ਬਦ ਵੀਚਾਰ, ਲੈਕਚਰ, ਕਵਿਤਾਵਾਂ ਅਤੇ ਸ਼ਬਦ ਕੀਰਤਨ ਦੀਆਂ ਆਡੀਓ ਵੀਡੀਓ ਕੈਸਟਾਂ ਅਤੇ ਸੀ. ਡੀਜ਼. ਤਿਆਰ ਕੀਤੀਆਂ ਗਈਆਂ ਹਨ।

**(ਞ) ਸਮਾਜ ਭਲਾਈ ਕਾਰਜ :** ਉਪਰੋਕਤ ਪ੍ਰਾਜੈਕਟਾਂ ਤੋਂ ਸਿਵਾ ਲਾਇਬ੍ਰੇਰੀਆਂ, ਡਿਸਪੈਂਸਰੀਆਂ ਕਈ ਸਰਕਲਾਂ ਵਿਚ ਚੱਲ ਰਹੀਆਂ ਹਨ। ਲੋੜਵੰਦ ਬੱਚਿਆਂ ਨੂੰ ਫੀਸ, ਫ਼੍ਰੀ ਕਿਤਾਬਾਂ, ਕਾਪੀਆਂ ਵੀ ਸਰਕਲ ਪੱਧਰ ਤੇ ਦਿੱਤੀਆਂ ਜਾ ਰਹੀਆਂ ਹਨ। ਸਿੱਖ ਬੱਚਿਆਂ ਦੇ ਰਿਸ਼ਤਿਆਂ ਲਈ ਚੰਡੀਗੜ੍ਹ ਵਿਖੇ ਮੈਟਰੀਮੋਨੀਅਲ ਕੇਂਦਰ ਵੀ ਚੱਲ ਰਿਹਾ ਹੈ। ਸਿਕਲੀਗਰਾਂ ਅਤੇ ਵਣਜਾਰੇ ਸਿੱਖਾਂ ਦੀ ਭਲਾਈ ਲਈ ਖ਼ਾਸ ਯਤਨ ਕੀਤੇ ਜਾ ਰਹੇ ਹਨ।

*ਵਧੇਰੇ ਜਾਣਕਾਰੀ ਲਈ ਸੰਪਰਕ ਕਰੋ —*


# ਸਿੱਖ ਮਿਸ਼ਨਰੀ ਕਾਲਜ (ਰਜਿ:)

1051/14, ਫ਼ੀਲਡ ਗੰਜ, ਲੁਧਿਆਣਾ - 141008. ਫੋਨ : 0161-663452

ਦਿੱਲੀ ਸਬ ਆਫ਼ਿਸ : ਸੀ-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ। ਫ਼ੋਨ : 011-5413986

ਜਲੰਧਰ ਆਫ਼ਿਸ : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ, ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ - 144002. ਫੋਨ : 0181-430547

**Website : www.sikhmissionarycollege.net**
**E-mail : smcludh@satyam.net.in**

